ਮ/ਬ.ਸ. /10.00/27.06.2022

# PUNJAB VIDHAN SABHA

*Monday, the 27th June, 2022*

*The Vidhan Sabha met in the Punjab Vidhan Sabha Hall, Vidhan Bhavan, Sector -1, Chandigarh at 10.00 A.M. Mr. Speaker (Sardar Kultar Singh Sandhwan) in the Chair.*

------

## STARRED QUESTIONS AND ANSWERS

### ਲੰਬਿਤ ਪਏ ਸ਼ਗਨ ਸਕੀਮ ਕੇਸਾਂ ਦੇ ਵੇਰਵੇ

***172. ਸਰਦਾਰ ਸੁਖਵਿੰਦਰ ਸਿੰਘ ਕੋਟਲੀ:** ਕੀ ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ:-

ੳ) ਰਾਜ ਵਿੱਚ ਜ਼ਿਲ੍ਹਾਵਾਰ ਹੁਣ ਤੱਕ ਅਦਾਇਗੀ ਲਈ ਲੰਬਿਤ ਪਏ "ਸ਼ਗਨ ਸਕੀਮ" ਕੇਸਾਂ ਦੀ ਕੁੱਲ ਗਿਣਤੀ ਕਿੰਨੀ ਹੈ;

ਅ) ਉਪਰੋਕਤ ਲੰਬਿਤ ਪਏ ਕੇਸਾਂ ਦੀ ਕੁੱਲ ਕਿੰਨੀ ਰਾਸ਼ੀ ਬਣਦੀ ਹੈ ਅਤੇ ਉਕਤ ਅਦਾਇਗੀਆਂ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਡਾਕਟਰ ਬਲਜੀਤ ਕੌਰ:**ਮਾਨਯੋਗ ਸਪੀਕਰ ਸਾਹਿਬ,

ੳ) ਰਾਜ ਵਿੱਚ ਜ਼ਿਲ੍ਹਾਵਾਰ ਹੁਣ ਤੱਕ ਅਦਾਇਗੀ ਲਈ ਲੰਬਿਤ ਪਏ "ਸ਼ਗਨ ਸਕੀਮ" (ਹੁਣ ਆਸ਼ਿਰਵਾਦ ਸਕੀਮ) ਲਈ 43640 ਕੇਸ ਪੈਂਡਿੰਗ ਹਨ।

(ਜ਼ਿਲ੍ਹਾਵਾਰ ਵੇਰਵਾ ਅਨੁਲਗ ੳ ਅਨੁਸਾਰ ਹੈ)

ਅ) ਉਪਰੋਕਤ ਲੰਬਿਤ ਪਏ ਕੇਸਾਂ ਦੇ ਨਿਪਟਾਰੇ ਲਈ 219,20,46,000/- ਰੁਪਏ ਦੀ ਰਾਸ਼ੀ ਲੋੜੀਂਦੀ ਹੈ। ਸਾਲ 2022-23 ਦਾ ਰੈਗੂਲਰ ਬਜਟ ਪ੍ਰਾਪਤ ਹੋਣ ਤੇ ਉਕਤ ਪੈਂਡਿੰਗ ਕੇਸਾਂ ਦੀ ਅਦਾਇਗੀ ਕੀਤੀ ਜਾਵੇਗੀ।

# ਅਨੁਲੱਗ-ੳ

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਅਨਪੇਡ | ਕੇਸਾਂ ਦੀ ਗਿਣਤੀ @ 15000/- | ਰਾਸ਼ੀ @ 15000/- | ਕੇਸਾਂ ਦੀ ਗਿਣਤੀ @ 21000/- | ਰਾਸ਼ੀ @ 21000/- | ਖਜਾਨੇ ਜਮ੍ਹਾਂ ਕਰਵਾਏ ਕੇਸ | ਰਾਸ਼ੀ @ 21000/- | ਰੈਗੂਲਰ ਸਿਫਾਰਸ਼ਾਂ | ਰਾਸ਼ੀ @ 51000/- | ਕੁੱਲ ਜੋੜ | ਕੁੱਲ ਰਾਸ਼ੀ |
|---|---|---|---|---|---|---|---|---|---|---|---|---|
| 1 | ਅੰਮ੍ਰਿਤਸਰ | 3 | | | 3 | 63000 | 15 | 315000 | 3474 | 177174000 | 3492 | 177552000 |
| 2 | ਬਰਨਾਲਾ | 6 | | | 6 | 126000 | 1 | 21000 | 1094 | 55794000 | 1101 | 55941000 |
| 3 | ਬਠਿੰਡਾ | 0 | | | 0 | 0 | 32 | 672000 | 1647 | 83997000 | 1679 | 84669000 |
| 4 | ਫਰੀਦਕੋਟ | 4 | 1 | 15000 | 3 | 63000 | 5 | 105000 | 740 | 37740000 | 749 | 37923000 |
| 5 | ਫਤਹਿਗੜ੍ਹ ਸਾਹਿਬ | 4 | | | 4 | 84000 | 17 | 357000 | 915 | 46665000 | 936 | 47106000 |
| 6 | ਫਾਜ਼ਿਲਕਾ | 2 | | | 2 | 42000 | 1 | 21000 | 3175 | 161925000 | 3178 | 161988000 |
| 7 | ਫਿਰੋਜ਼ਪੁਰ | 13 | | | 13 | 273000 | 35 | 735000 | 1597 | 81447000 | 1645 | 82455000 |
| 8 | ਗੁਰਦਾਸਪੁਰ | 62 | 37 | 555000 | 25 | 525000 | 73 | 1533000 | 1821 | 92871000 | 1956 | 95484000 |
| 9 | ਹੁਸ਼ਿਆਰਪੁਰ | 13 | | | 13 | 273000 | 79 | 1659000 | 2520 | 128520000 | 2612 | 130452000 |
| 10 | ਜਲੰਧਰ | 0 | 0 | 0 | 0 | 0 | 62 | 1302000 | 2900 | 147900000 | 2962 | 149202000 |
| 11 | ਕਪੂਰਥਲਾ | 75 | 2 | 30000 | 73 | 1533000 | 97 | 2037000 | 1159 | 59109000 | 1331 | 62709000 |
| 12 | ਲੁਧਿਆਣਾ | 7 | | | 7 | 147000 | 61 | 1281000 | 3322 | 169422000 | 3390 | 170850000 |
| 13 | ਮਾਨਸਾ | 32 | | | 32 | 672000 | 8 | 168000 | 1357 | 69207000 | 1397 | 70047000 |
| 14 | ਮੋਗਾ | 76 | 3 | 45000 | 73 | 1533000 | 23 | 483000 | 1330 | 67830000 | 1429 | 69891000 |
| 15 | ਸ੍ਰੀ ਮੁਕਤਸਰ | 22 | | | 22 | 462000 | 6 | 126000 | 1954 | 99654000 | 1982 | 100242000 |

| | | | | | | | | | | | | |
|---|---|---|---|---|---|---|---|---|---|---|---|---|
| | ਸਾਹਿਬ | | | | | | | | | | | |
| 16 | ਪਠਾਨਕੋਟ | 12 | | | 12 | 252000 | 24 | 504000 | 1252 | 63852000 | 1288 | 64608000 |
| 17 | ਪਟਿਆਲਾ | 27 | | | 27 | 567000 | 23 | 483000 | 3335 | 170085000 | 3385 | 171135000 |
| 18 | ਰੂਪਨਗਰ | 0 | | | 0 | 0 | 9 | 189000 | 1541 | 78591000 | 1550 | 78780000 |
| 19 | ਐਸ.ਏ.ਐਸ. ਨਗਰ | 1 | | | 1 | 21000 | 20 | 420000 | 1264 | 64464000 | 1285 | 64905000 |
| 20 | ਐਸ.ਬੀ.ਐਸ ਨਗਰ | 17 | | | 17 | 357000 | 9 | 189000 | 1209 | 61659000 | 1235 | 62205000 |
| 21 | ਸੰਗਰੂਰ | 66 | | | 66 | 1386000 | 20 | 420000 | 2741 | 139791000 | 2827 | 141597000 |
| 22 | ਤਰਨਤਾਰਨ | 1 | 1 | 15000 | 0 | 0 | 48 | 1008000 | 2182 | 111282000 | 2231 | 112305000 |
| **ਕੁੱਲ ਜੋੜ** | | **443** | **44** | **660000** | **399** | **8379000** | **668** | **14028000** | **42529** | **2168979000** | **43640** | **2192046000** |

**ਸਰਦਾਰ ਸੁਖਵਿੰਦਰ ਸਿੰਘ ਕੋਟਲੀ:** ਸਰ, ਮੈਂ ਤੁਹਾਡੇ ਮਾਧਿਅਮ ਰਾਹੀਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸ਼ਗਨ ਸਕੀਮ ਦੇ ਅੰਦਰ ਵਿਅਕਤੀ ਦੀ ਆਮਦਨ 32,790/- ਰੁਪਏ ਰੱਖੀ ਗਈ ਹੈ ਜਦਕਿ 365 ਦਿਨਾਂ ਦੇ ਮੁਤਾਬਿਕ ਇਹ ਸਿਰਫ 89.83/- ਰੁਪਏ ਬਣਦੀ ਹੈ। ਇਸ ਮੁਤਾਬਿਕ ਤਾਂ ਸ਼ਗਨ ਸਕੀਮ ਲੋਕਾਂ ਤੱਕ ਪਹੁੰਚ ਹੀ ਨਹੀਂ ਰਹੀ ਹੈ। ਔਰ ਖਾਸ ਕਰਕੇ ਪੰਚਾਇਤੀ ਰੇਟ ਦੇ ਮੁਤਾਬਿਕ 240/- ਰੁਪਏ ਦਿਹਾੜੀ ਬਣਦੀ ਹੈ ਤੇ 365 ਦਿਨਾਂ ਦਾ 87,600/- ਰੁਪਏ ਬਣਦਾ ਹੈ ਤੇ ਜੇ ਮਨਰੇਗਾ ਦੇ ਮੁਤਾਬਿਕ ਦਿਹਾੜੀ 272/- ਰੁਪਏ ਮਿੱਥੀ ਜਾਵੇ ਤਾਂ 365 ਦਿਨਾਂ ਦਾ 99,280/- ਰੁਪਏ ਬਣਦਾ ਹੈ ਤੇ ਸ਼ਗਨ ਸਕੀਮ ਲਈ ਆਮਦਨ ਕੇਵਲ 32,790/- ਰੁਪਏ ਰੱਖੀ ਗਈ ਹੈ। ਕੀ ਸਰਕਾਰ ਇਸ ਤੇ ਕੋਈ ਗੌਰ ਕਰੇਗੀ? ਇਸ ਮੁਤਾਬਿਕ ਤਾਂ ਆਮ ਲੋਕਾਂ ਨੂੰ ਇਸ ਦਾ ਫਾਇਦਾ ਹੀ ਨਹੀਂ ਮਿਲ ਰਿਹਾ ਹੈ ਔਰ ਲੋਕਾਂ ਦੇ ਹਜ਼ਾਰਾਂ ਕੇਸ ਰਿਜੈਕਟ ਹੋ ਰਹੇ ਹਨ।

**ਮਾਨਯੋਗ ਸਪੀਕਰ:** ਕੋਟਲੀ ਸਾਹਿਬ, ਤੁਹਾਡਾ ਸਵਾਲ ਵਾਜਬ ਹੈ ਪਰ ਇਹ ਵੱਖਰਾ ਬਣਦਾ ਹੈ।

**ਡਾਕਟਰ ਰਾਜ ਕੁਮਾਰ:** ਸਪੀਕਰ ਸਾਹਿਬ, ਸ਼ਗਨ ਸਕੀਮ ਦੇ ਦੌਰਾਨ ਕੁਝ ਐਪਲੀਕੇਸ਼ਨਜ਼ ਇੱਕ-ਦੋ ਦਿਨ ਲੇਟ ਫਾਈਲ ਹੁੰਦੀਆਂ ਹਨ, ਉਨ੍ਹਾਂ ਰਿਜੈਕਟਿਡ ਕੇਸਾਂ ਦੀ ਕਦੇ ਵੀ ਸੁਣਵਾਈ ਨਹੀਂ ਹੁੰਦੀ ਹੈ। ਜਦਕਿ ਉਹ ਜਿਹੜੇ ਵਿਆਹ ਹੋਏ ਹੁੰਦੇ ਹਨ, ਗਰੀਬ ਲੋਕਾਂ ਦੇ ਹੁੰਦੇ ਹਨ। ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨੂੰ ਰੀ-ਕੰਸੀਡਰ ਕਰਨ ਦੀ ਕੋਈ ਯੋਜਨਾ ਹੈ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਪਿਛਲੀਆਂ ਸਰਕਾਰਾਂ ਦੌਰਾਨ ਇਹ ਦੇਖਿਆ ਗਿਆ ਹੈ ਕਿ ਬਹੁਤ ਸਾਰੇ ਇਹੋ ਜਿਹੇ ਕੇਸ ਪੈਂਡਿੰਗ ਰਹਿ ਗਏ ਤਾਂ ਉਨ੍ਹਾਂ ਨੂੰ ਕੰਸੀਡਰ ਕਰਨ ਲਈ ਸਰਕਾਰ ਵੱਲੋਂ ਇੱਕ ਆਨਲਾਈਨ ਪੋਰਟਲ ਜਾਰੀ ਕੀਤਾ ਜਾਵੇਗਾ ਤਾਂ ਕਿ ਸਮੇਂ ਸਿਰ ਬੱਚੇ ਘਰ ਬੈਠੇ ਹੀ ਆਪਣੀ ਸ਼ਗਨ ਸਕੀਮ ਲਈ ਅਪਲਾਈ ਕਰ ਸਕਣ। ਅਸੀਂ ਇਹ ਦੋ ਮਹੀਨਿਆਂ ਦੇ ਅੰਦਰ-ਅੰਦਰ ਜਾਰੀ ਕਰ ਦਿਆਂਗੇ।

**ਡਾਕਟਰ ਰਾਜ ਕੁਮਾਰ:** ਸਰ, ਮੈਂ ਦੁਬਾਰਾ ਫਿਰ ਮੰਤਰੀ ਸਾਹਿਬਾ ਨੂੰ ਆਪ ਜੀ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕੇਸ ਆਲਰੇਡੀ ਰਿਜੈਕਟਿਡ ਹਨ, ਕੀ ਉਨ੍ਹਾਂ ਨੂੰ ਰੀ-ਕੰਸੀਡਰ ਕਰਨ ਦਾ ਕੋਈ ਪਲਾਨ ਹੈ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਪਹਿਲਾਂ ਧਿਆਨ ਵਿੱਚ ਲਿਆਂਦਾ ਗਿਆ ਕਿ ਬੈਂਕਾਂ ਦੀ ਮਰਜਿੰਗ ਹੋਣ ਕਾਰਨ ਜਾਂ ਜ਼ੀਰੋ ਬੈਲੈਂਸ ਕਰਕੇ ਜਾਂ ਆਈ.ਐਫ.ਐਸ.ਸੀ. ਕੋਡ ਗਲਤ ਹੋਣ ਕਰਕੇ ਕੁਝ ਕੇਸ ਪੈਂਡਿੰਗ ਰਹਿ ਗਏ ਸੀ, ਉਨ੍ਹਾਂ ਨੂੰ ਹੁਣ ਵਾਲੇ ਪੈਂਡਿੰਗ ਕੇਸਾਂ ਵਿੱਚ ਦਰਜ ਕਰ ਲਿਆ ਹੈ। 43,600 ਕੇਸਾਂ ਵਿੱਚ ਅਸੀਂ ਉਨ੍ਹਾਂ ਨੂੰ ਵੀ ਸ਼ਾਮਿਲ ਕਰ ਲਿਆ ਹੈ।

------

## ਪਟਿਆਲਾ ਸਰਹਿੰਦ ਰੋਡ ਨੂੰ ਚਹੁੰ-ਮਾਰਗੀ ਕਰਨਾ

*35. **1. ਸਰਦਾਰ ਚੇਤਨ ਸਿੰਘ ਜੌੜਾਮਾਜਰਾ:**

**2. ਸਰਦਾਰ ਅਜੀਤਪਾਲ ਸਿੰਘ ਕੋਹਲੀ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

ੳ) ਕੀ ਇਹ ਠੀਕ ਹੈ ਕਿ ਪਟਿਆਲਾ-ਸਰਹਿੰਦ ਰੋਡ ਨੂੰ ਚਹੁੰ-ਮਾਰਗੀ ਕਰਨ ਬਾਰੇ ਪਿਛਲੀ ਸਰਕਾਰ ਵੱਲੋਂ ਪਰਪੋਜ਼ਲ ਤਿਆਰ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਚਹੁੰ-ਮਾਰਗੀ ਕਰਨ ਦੀ ਪ੍ਰਕਿਰਿਆ ਕਦੋਂ ਤੱਕ ਅਰੰਭ ਕਰ ਦਿੱਤੀ ਜਾਵੇਗੀ;

ਅ) ਕੀ ਇਹ ਵੀ ਠੀਕ ਹੈ ਕਿ ਪਟਿਆਲਾ ਤੋਂ ਸ੍ਰੀ ਚਮਕੌਰ ਸਾਹਿਬ ਵਾਇਆ ਸਰਹਿੰਦ ਸੜਕ ਨੂੰ ਚਹੁੰ ਮਾਰਗੀ ਕਰਨ ਸਬੰਧੀ ਸਰਕਾਰ ਵੱਲੋਂ ਕੋਈ ਵੀ ਤਜਵੀਜ਼ ਪ੍ਰਵਾਨ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਚਹੁੰ ਮਾਰਗੀ ਕਰਨ ਲਈ ਪ੍ਰਕਿਰਿਆ ਇਸ ਸਮੇਂ ਕਿਸ ਸਟੇਜ ਤੇ ਪੈਂਡਿੰਗ ਹੈ ਅਤੇ ਇਸ ਦਾ ਕਾਰਜ ਕਦੋਂ ਤੋਂ ਸ਼ੁਰੂ ਕਰ ਦਿੱਤਾ ਜਾਵੇਗਾ?

**ਸਰਦਾਰ ਹਰਭਜਨ ਸਿੰਘ:** ਸਪੀਕਰ ਸਾਹਿਬ, ਇਨ੍ਹਾਂ ਦੇ ਸਵਾਲ ਦਾ ਜਵਾਬ ਹਾਂ ਦੇ ਵਿੱਚ ਹੈ।

ੳ) ਪਟਿਆਲਾ-ਸਰਹਿੰਦ ਸੜਕ ਨੂੰ ਚਹੁੰ-ਮਾਰਗੀ ਕਰਨ ਲਈ ਪੰਜਾਬ ਸਰਕਾਰ ਵੱਲੋਂ ਮਿਤੀ 09.12.2021 ਨੂੰ 119.60 ਕਰੋੜ ਰੁਪਏ ਦੀ ਪ੍ਰਬੰਧਕੀ ਪ੍ਰਵਾਨਗੀ ਜਾਰੀ ਕੀਤੀ ਗਈ ਸੀ। ਇਸ ਪ੍ਰਵਾਨਗੀ ਅਧੀਨ ਸੜਕ ਨੂੰ ਚਹੁੰ-ਮਾਰਗੀ ਕਰਨ ਦਾ ਕੰਮ ਏਜੰਸੀ ਨੂੰ ਮਿਤੀ 15.02.2022 ਨੂੰ ਡੇਢ ਸਾਲ (1.5) ਸਾਲ ਦੀ ਮਿਆਦ ਨਾਲ ਅਲਾਟ ਕੀਤਾ ਜਾ ਚੁੱਕਾ ਹੈ।

ਅ) ਜੀ ਹਾਂ, ਸਰਹਿੰਦ ਤੋਂ ਸ੍ਰੀ ਚਮਕੌਰ ਸਾਹਿਬ ਤੱਕ ਸੜਕ ਦੀ ਕੁੱਲ ਲੰਬਾਈ 39.90 ਕਿਲੋਮੀਟਰ ਹੈ। ਇਸ ਵਿੱਚੋਂ 0.00 ਕਿਲੋਮੀਟਰ ਤੋਂ 4.80 ਕਿਲੋਮੀਟਰ ਪਹਿਲਾਂ ਹੀ ਚਹੁੰ-ਮਾਰਗੀ ਹੈ। ਬਾਕੀ 35.10 ਕਿਲੋਮੀਟਰ ਨੂੰ ਚਹੁੰ-ਮਾਰਗੀ (10.47 ਕਿਲੋਮੀਟਰ) ਅਤੇ ਤਿੰਨ ਮਾਰਗੀ (24.63 ਕਿਲੋਮੀਟਰ) ਕਰਨ ਲਈ 87.50 ਕਰੋੜ ਰੁਪਏ ਦੀ ਲਾਗਤ ਨਾਲ ਕੰਮ ਪ੍ਰਗਤੀ ਅਧੀਨ ਹੈ। ਜਿਸ ਵਿੱਚੋਂ 10.47 ਕਿਲੋਮੀਟਰ ਨੂੰ ਚਹੁੰ-ਮਾਰਗੀ ਕਰਨ ਦਾ ਕੰਮ 65% ਮੁਕੰਮਲ ਹੋ ਚੁੱਕਾ ਹੈ ਅਤੇ 24.63 ਕਿਲੋਮੀਟਰ ਸੜਕ ਨੂੰ ਤਿੰਨ ਮਾਰਗੀ ਕਰਨ ਦਾ ਕੰਮ 50% ਮੁਕੰਮਲ ਹੋ ਚੁੱਕਾ ਹੈ। ਇਹ ਕੰਮ 31 ਅਕਤੂਬਰ, 2022 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ।

ਸ.ਸ.-ਬ.ਸ./10:05/27.06.2022

**ਸਰਦਾਰ ਚੇਤਨ ਸਿੰਘ ਜੌੜਾਮਾਜਰਾ:**ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਦੱਸਿਆ ਹੈ ਕਿ ਤਕਰੀਬਨ 120 ਕਰੋੜ ਰੁਪਏ ਦੀ ਲਾਗਤ ਨਾਲ ਸੜਕ ਚਹੁੰ-ਮਾਰਗੀ ਕਰਨ ਦਾ ਕੰਮ 15 ਫਰਵਰੀ, 2022 ਤੋਂ ਅਲਾਟ ਕੀਤਾ ਜਾ ਚੁੱਕਾ ਹੈ। ਇਹ ਵੀ ਕਿਹਾ ਗਿਆ ਕਿ ਅਕਤੂਬਰ, 2022 ਤੱਕ

ਕੰਮ ਮੁਕੰਮਲ ਹੋ ਜਾਵੇਗਾ ਪਰ ਇੱਥੇ ਹਾਲੇ ਤਾਂ ਕੰਮ ਸ਼ੁਰੂ ਵੀ ਨਹੀਂ ਹੋਇਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੰਮ ਹਾਲੇ ਤੱਕ ਸ਼ੁਰੂ ਨਾ ਕੀਤੇ ਜਾਣ ਦੇ ਕੀ ਕਾਰਨ ਹਨ? ਕੀ ਮੰਤਰੀ ਜੀ ਟਾਈਮ ਬਾਊਂਡ ਕਰਨਗੇ ਕਿ ਇਸੇ ਵਿੱਤੀ ਸਾਲ ਦੇ ਅੰਦਰ-ਅੰਦਰ ਹਰ ਹਾਲ ਵਿੱਚ ਸੜਕ ਨੂੰ ਕੰਪਲੀਟ ਕੀਤਾ ਜਾਵੇਗਾ? ਇਸ ਸੜਕ ਤੇ ਟਰੈਫਿਕ ਬਹੁਤ ਜ਼ਿਆਦਾ ਰਹਿੰਦੀ ਹੈ ਔਰ ਬਹੁਤ ਜ਼ਿਆਦਾ ਐਕਸੀਡੈਂਟ ਹੁੰਦੇ ਹਨ ਕਿਉਂਕਿ ਇਹ ਸੜਕ ਅੰਮ੍ਰਿਤਸਰ ਸਾਹਿਬ ਅਤੇ ਸ੍ਰੀ ਫਤਿਹਗੜ੍ਹ ਸਾਹਿਬ ਜਿਹੜੇ ਸਾਡੇ ਇਤਿਹਾਸਿਕ ਗੁਰੂ ਘਰ ਹਨ, ਇਹ ਸੜਕ ਉਨ੍ਹਾਂ ਨਾਲ ਜੋੜਦੀ ਹੈ। ਇਸ ਲਈ ਮੰਤਰੀ ਜੀ ਆਸ਼ਵਾਸਨ ਦੇਣ ਕਿ ਇਸ ਸਾਲ ਦੇ ਅੰਦਰ-ਅੰਦਰ ਇਸ ਸੜਕ ਨੂੰ ਫੋਰ-ਲੇਨ ਬਣਾ ਦਿੱਤਾ ਜਾਵੇਗਾ।

**ਮੰਤਰੀ:** ਮਿਤੀ 15.02.2022 ਨੂੰ ਡੇਢ ਸਾਲ ਦੀ ਮਿਆਦ ਨਾਲ ਇਹ ਕੰਮ ਅਲਾਟ ਕੀਤਾ ਜਾ ਚੁੱਕਾ ਹੈ ਜਿਸ ਦੀ ਮਿਤੀ 14 ਅਗਸਤ, 2023 ਤੱਕ ਕੰਪਲੀਟ ਹੋਣ ਦੀ ਸੰਭਾਵਨਾ ਹੈ। ਸੋ, ਇਸ ਐਗਰੀਮੈਂਟ ਮੁਤਾਬਿਕ ਅਜੇ ਕੰਮ ਡੇਢ ਸਾਲ ਦੇ ਸਮੇਂ ਨਾਲ ਅਲਾਟ ਕੀਤਾ ਗਿਆ ਹੈ, ਅਜੇ ਇਸ ਦੀ ਪੂਰੀ ਮਿਆਦ 14 ਅਗਸਤ, 2023 ਨੂੰ ਹੋਣੀ ਹੈ। ਸਾਨੂੰ ਪੂਰਨ ਉਮੀਦ ਹੈ ਕਿ ਅਸੀਂ 14 ਅਗਸਤ, 2023 ਤੱਕ ਇਹ ਕੰਮ ਮੁਕੰਮਲ ਕਰ ਦੇਵਾਂਗੇ।

**ਸਰਦਾਰ ਅਜੀਤਪਾਲ ਸਿੰਘ ਕੋਹਲੀ:**ਸਪੀਕਰ ਸਾਹਿਬ, ਜਿਹੜੀ ਪਟਿਆਲਾ-ਸਰਹਿੰਦ ਰੋਡ ਦੀ ਵਾਈਡਨਿੰਗ ਬਾਰੇ ਸਵਾਲ ਕੀਤਾ ਗਿਆ ਹੈ, ਮੈਂ ਉਸ ਦੇ ਮੁਤੱਲਕ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹਵਾਂਗਾ ਕਿ ਇਹ ਬਜਟ ਦੇ subject to approval in Budget ਹੈ? ਬਜਟ ਐਲੋਕੇਸ਼ਨ ਦੇ ਨਾਲ ਜਾਂ ਫਿਰ ਕੋਈ ਸੈਂਟਰ ਦੀ ਏਜੰਸੀ ਇਸ ਨੂੰ ਫੰਡ ਕਰੇਗੀ? ਸੈਕੰਡਲੀ, ਮੈਂ ਇਹ ਗੱਲ ਧਿਆਨ ਵਿੱਚ ਲਿਆਉਣਾ ਚਾਹਾਂਗਾ ਕਿ ਪਿਛਲੇ ਪੰਜ ਸਾਲਾਂ ਵਿੱਚ ਇਸ ਰੋਡ ਉੱਤੇ ਐਫ.ਆਈ.ਆਰ. ਵਿੱਚ ਤਕਰੀਬਨ 200 ਐਕਸੀਡੈਂਟ ਰਜਿਸਟਰ ਕੀਤੇ ਗਏ ਹਨ ਤੇ ਤਕਰੀਬਨ 100 ਤੋਂ ਵੱਧ fatalities ਹੋ ਚੁੱਕੀਆਂ ਹਨ। ਤਿੰਨ ਡਾਰਕ-ਸਪਾਟਜ਼ ਹਨ ਅਤੇ ਇੱਕ ਬੜਾ ਕਰੋਨਿਕ ਏਰੀਆ ਹੈ ਜਿਸ ਨੂੰ ਜਲਦੀ ਤੋਂ ਜਲਦੀ ਠੀਕ ਕਰ ਦੇਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ ਜੀ, ਸਵਾਲ।

**ਸਰਦਾਰ ਅਜੀਤਪਾਲ ਸਿੰਘ ਕੋਹਲੀ:** ਸਵਾਲ ਇਹ ਹੈ ਕਿ ਕੀ ਕੋਈ ਬਜਟ ਐਲੋਕੇਸ਼ਨ ਪੰਜਾਬ ਦੀ ਹੈ ਜਾਂ ਫਿਰ ਸੈਂਟਰ ਦੀ ਕਿਸੇ ਗ੍ਰਾਂਟ ਵਿੱਚੋਂ ਫੰਡਜ਼ ਆਉਣੇ ਹਨ?

**ਮੰਤਰੀ:** ਪਟਿਆਲਾ ਤੋਂ ਸਰਹਿੰਦ ਮੇਜਰ ਡਿਸਟ੍ਰਿਕਟ ਰੋਡ-31 ਹੈ, ਇਹ ਇੱਕ ਮਹੱਤਵਪੂਰਨ ਸੜਕ ਹੈ ਜੋ ਕਿ ਪਟਿਆਲਾ, ਸਰਹਿੰਦ, ਅੰਮ੍ਰਿਤਸਰ, ਜਲੰਧਰ ਵਰਗੇ ਵੱਡੇ ਸ਼ਹਿਰਾਂ ਨੂੰ ਆਪਸ ਵਿੱਚ ਜੋੜਦੀ ਹੈ, ਇਸ ਸੜਕ ਉੱਪਰ ਸੰਘਣੀ ਆਵਾਜਾਈ ਬਣੀ ਰਹਿੰਦੀ ਹੈ। ਇਸ ਸੜਕ ਨੂੰ ਚਹੁੰ-ਮਾਰਗੀ ਕਰਨ ਲਈ ਪੰਜਾਬ ਸਰਕਾਰ ਵੱਲੋਂ 119.6 ਕਰੋੜ ਰੁਪਏ ਦੀ ਪ੍ਰਸ਼ਾਸਕੀ ਪ੍ਰਵਾਨਗੀ ਦਸੰਬਰ, 2021 ਵਿੱਚ ਜਾਰੀ ਕੀਤੀ ਗਈ

ਹੈ। ਲਗਭਗ ਛੇ ਕਿਲੋਮੀਟਰ ਸੜਕ ਨੂੰ ਮਜ਼ਬੂਤ ਕਰਨ ਦਾ ਕੰਮ ਮੁਕੰਮਲ ਕੀਤਾ ਜਾ ਚੁੱਕਾ ਹੈ। ਬਾਕੀ ਸੜਕ ਨੂੰ ਚਹੁੰ-ਮਾਰਗੀ ਕਰਨ ਲਈ ਜੰਗਲਾਤ ਵਿਭਾਗ ਅਤੇ ਬਿਜਲੀ ਵਿਭਾਗ ਕੋਲੋਂ ਲੋੜੀਂਦੀਆਂ ਮਨਜ਼ੂਰੀਆਂ ਪ੍ਰਾਪਤ ਕੀਤੀਆਂ ਜਾ ਰਹੀਆਂ ਹਨ। ਇਸ ਕੰਮ ਅਧੀਨ ਭਾਖੜ੍ਹਾ ਨਿਰਵਾਣਾ ਬ੍ਰਾਂਚ ਨਹਿਰ ਉੱਪਰ ਸਟੀਲ ਬ੍ਰਿਜ ਬਣਾਉਣ ਦੀ ਵੀ ਤਜਵੀਜ਼ ਹੈ। ਸੋ, ਐਗਰੀਮੈਂਟ ਮੁਤਾਬਿਕ ਇਹ ਕੰਮ 14 ਅਗਸਤ, 2023 ਤੱਕ ਕੰਪਲੀਟ ਕਰਨ ਦੀ ਸੰਭਾਵਨਾ ਹੈ।

**ਮਾਨਯੋਗ ਸਪੀਕਰ:** ਧੰਨਵਾਦ, ਤੁਸੀਂ ਬੜੇ ਖੁੱਲ੍ਹਦਿਲੀ ਨਾਲ ਜਵਾਬ ਦਿੰਦੇ ਹੋ ਜੀ।

**ਸਰਦਾਰ ਚੇਤਨ ਸਿੰਘ ਜੋੜਾਮਾਜਰਾ:**ਇਹ ਆਮ ਵੇਖਣ ਵਿੱਚ ਆਉਂਦਾ ਹੈ ਕਿ ਜਦੋਂ ਵੀ ਕਿਸੇ ਸੜਕ ਦੀ ਵਾਈਡਨਿੰਗ ਕੀਤੀ ਜਾਂਦੀ ਹੈ ਤਾਂ ਉਸ ਸੜਕ ਦੇ ਆਸ-ਪਾਸ ਦਰੱਖਤਾਂ ਦੀ ਵੱਡੀ ਪੱਧਰ ਤੇ ਕਟਾਈ ਕੀਤੀ ਜਾਂਦੀ ਹੈ। ਕੀ ਇਸ ਸੜਕ ਦੀ ਵਾਈਡਨਿੰਗ ਵੇਲੇ ਵੀ ਇਸ ਤਰ੍ਹਾਂ ਹੀ ਕੀਤਾ ਜਾਣਾ ਹੈ?

ਸਪੀਕਰ ਸਾਹਿਬ, ਸਰਕਾਰ ਵੱਲੋਂ ਆਸ਼ਵਾਸਨ ਤਾਂ ਦੇ ਦਿੱਤੇ ਜਾਂਦੇ ਹਨ ਕਿ ਸੜਕ ਦੀ ਵਾਈਡਨਿੰਗ ਉਪਰੰਤ ਦਰੱਖਤ ਲਗਾਏ ਜਾਣਗੇ ਪਰ ਹਕੀਕਤ ਵਿੱਚ ਅਜਿਹਾ ਨਹੀਂ ਹੁੰਦਾ। ਕੀ ਸਰਕਾਰ ਇਹ ਆਸ਼ਵਾਸਨ ਦੇਵੇਗੀ ਕਿ ਸੜਕ ਸਮੇਤ ਪੰਜਾਬ ਦੀਆਂ ਜਿੰਨੀਆਂ ਵੀ ਸੜਕਾਂ ਫੋਰ-ਲੇਨ ਕੀਤੀਆਂ ਗਈਆਂ ਹਨ, ਉਨ੍ਹਾਂ ਨੂੰ ਫੋਰ-ਲੇਨ ਕਰਨ ਸਮੇਂ ਜਿੰਨੇ ਦਰੱਖਤ ਕੱਟੇ ਗਏ ਹਨ, ਓਨੀ ਮਾਤਰਾ ਵਿੱਚ ਹੀ ਦਰੱਖਤ ਸੜਕ ਦੀ ਵਾਈਡਨਿੰਗ ਤੋਂ ਬਾਅਦ ਲਗਾਏ ਜਾਣਗੇ?

**ਗ.ਕੌ./ਰ.ਕ./10.10/27.06.2022**

ਸਪੀਕਰ ਸਾਹਿਬ ਇਹ ਬਹੁਤ ਜ਼ਰੂਰੀ ਹੈ ਕਿਉਂਕਿ ਗਰੀਨ ਏਰੀਆ ਖਤਮ ਹੋਣ ਕਰਕੇ ਗਲੋਬਲ ਵਾਰਮਿੰਗ ਵੱਡੀ ਪੱਧਰ ਤੇ ਵਧ ਰਹੀ ਹੈ। ਸਪੀਕਰ ਸਾਹਿਬ, ਕੀ ਇਸ ਬਾਰੇ ਮੰਤਰੀ ਸਾਹਿਬ ਆਸ਼ਵਾਸਨ ਦੇਣਗੇ?

**ਮਾਨਯੋਗ ਸਪੀਕਰ:** ਜੋੜਾਮਾਜਰਾ ਜੀ, ਬਹੁਤ ਧੰਨਵਾਦ। ਇਹ ਗੱਲ ਬਹੁਤ ਇੰਪਾਰਟੈਂਟ ਹੈ। ਮੰਤਰੀ ਜੀ, ਕਿਰਪਾ ਕਰਕੇ ਇਸ ਬਾਰੇ ਜਵਾਬ ਦਿਉ ਜੀ।

**ਮੰਤਰੀ:** ਸੜਕ ਨੂੰ ਚਹੁੰ ਮਾਰਗੀ ਕਰਨ ਲਈ ਜੰਗਲਾਤ ਵਿਭਾਗ ਤੋਂ ਜੋ ਵੀ ਮਨਜ਼ੂਰੀ ਪ੍ਰਾਪਤ ਕੀਤੀ ਜਾਂਦੀ ਹੈ ਉਹ ਜੰਗਲਾਤ ਵਿਭਾਗ ਦੇ ਨਿਯਮਾਂ ਅਨੁਸਾਰ ਹੈ। ਸੋ, ਜਿੰਨੇ ਵੀ ਦਰਖਤ ਸੜਕ ਨੂੰ ਚਹੁੰ ਮਾਰਗੀ ਕਰਨ ਲਈ ਕੱਟੇ ਜਾਂਦੇ ਹਨ, ਉਹ ਜੰਗਲਾਤ ਵਿਭਾਗ ਦੇ ਨਿਯਮਾਂ ਅਨੁਸਾਰ ਹੀ ਕੱਟੇ ਜਾਂਦੇ ਹਨ।

**ਮਾਨਯੋਗ ਸਪੀਕਰ:** ਕੀ ਦਰੱਖਤ ਦੁਬਾਰਾ ਲਗਾਏ ਜਾਣਗੇ?

**ਮੰਤਰੀ:** ਇਹ ਮਸਲਾ ਕਾਫੀ ਗੰਭੀਰ ਹੈ। ਇਸ ਨੂੰ ਜੰਗਲਾਤ ਵਿਭਾਗ ਦੇ ਨਾਲ ਡਿਸਕਸ ਕਰਕੇ ਵੱਧ ਤੋਂ ਵੱਧ ਦਰਖਤ ਲਗਾਉਣ ਦੀ ਪੂਰੀ ਕੋਸ਼ਿਸ਼ ਕੀਤੀ ਜਾਵੇਗੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮਾਨਯੋਗ ਸਪੀਕਰ ਸਾਹਿਬ, ਵੈਸੇ ਤਾਂ ਇਹ ਇੱਥੇ ਹੀ ਬੈਠੇ ਸਨ। ਸਲਾਹ ਵੀ ਨਾਲੋ ਨਾਲ ਕੀਤੀ ਜਾ ਸਕਦੀ ਸੀ ਪਰ ਚਲੋ, ਦਫਤਰ ਜਾ ਕੇ ਹੀ ਕਰ ਲੈਣਾ । ਜੋੜਾਮਾਜਰਾ ਸਾਹਿਬ ਦਾ ਬਹੁਤ ਵਧੀਆ ਸਵਾਲ ਸੀ। ਜਿੱਥੇ ਦਰਖਤ ਕੱਟੇ ਜਾਂਦੇ ਹਨ ਉੱਥੇ ਨਵੇਂ ਦਰਖਤ ਲਗਾਉਣ ਦੀ ਵੀ ਲੋੜ ਹੈ। ਜਿਹੜੀਆਂ ਲਿੰਕ ਰੋਡਜ਼ ਹਨ ਪਹਿਲਾਂ 10 ਫੁੱਟੀਆਂ ਸਨ ਅਤੇ ਫਿਰ ਗੌਰਮਿੰਟਸ ਨੇ 18 ਫੁੱਟੀਆਂ ਕਰ ਲਈਆਂ। ਬਹੁਤ ਸਾਰੇ ਦਰਖਤ ਸੜਕਾਂ ਤੇ ਕੰਢੇ ਤੇ ਆ ਕੇ ਅੱਧੇ ਕੁ ਗਿਰਨ ਵਾਲੇ ਹਨ। ਜ਼ਿਆਦਾਤਰ ਸਫੈਦੇ ਲੱਗੇ ਹੋਏ ਹਨ। ਇਸ ਦੇ ਨਾਲ ਐਕਸੀਡੈਂਟਸ ਦਾ ਬਹੁਤ ਜ਼ਿਆਦਾ ਖਤਰਾ ਹੈ। ਮੇਰੀ ਗੁਜ਼ਾਰਿਸ਼ ਹੈ ਕਿ ਜਿੱਥੇ ਵੀ ਇਸ ਕਿਸਮ ਦੀ ਗੱਲ ਹੈ ਉਸ ਨੂੰ ਜਲਦ ਤੋਂ ਜਲਦ ਫਾਰੈਸਟ ਮਨਿਸਟਰ ਸਾਹਿਬ ਨਾਲ ਗੱਲ ਕਰਕੇ ਕਟਵਾ ਕੇ ਨਵੇਂ ਹਟਵੇਂ ਦਰਖਤ ਲਗਾ ਲਵੋ। ਲਿੰਕ ਰੋਡਜ਼ ਤੇ ਬਹੁਤ ਜ਼ਿਆਦਾ ਐਕਸੀਡੈਂਟ ਹੋ ਰਹੇ ਹਨ। ਇਸ ਦਾ ਵਿਧਾਨ ਸਭਾ ਵਿੱਚ ਵੀ ਇਸ਼ੂ ਚੁੱਕਿਆ ਜਾਣਾ ਚਾਹੀਦਾ ਹੈ। ਇਸ ਵੱਲ ਜ਼ਰੂਰ ਧਿਆਨ ਦਿੱਤਾ ਜਾਵੇ। ਜਿਹੜੇ ਸਫੈਦੇ ਪੂਰੀ ਤਰ੍ਹਾਂ ਸੜਕ ਦੇ ਕੰਢੇ ਤੇ ਆ ਗਏ ਹਨ ਉਨ੍ਹਾਂ ਨੂੰ ਕਟਵਾ ਕੇ ਨਵੀਂ ਪਲਾਂਟੇਸ਼ਨ ਕਰਵਾਈ ਜਾਵੇ। ਧੰਨਵਾਦ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪਲੀਮੈਂਟਰੀ ਜੀ।

**ਮਾਨਯੋਗ ਸਪੀਕਰ:** ਹੁਣ ਸਪਲੀਮੈਂਟਰੀਆਂ ਹੋ ਚੁੱਕੀਆਂ ਹਨ। 5 ਅਲਾਊਡ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਹਾਲੇ ਤਾਂ 4 ਹੋਈਆਂ ਹਨ।

**ਮਾਨਯੋਗ ਸਪੀਕਰ:** ਨਹੀਂ ਜੀ, 5 ਸਪਲੀਮੈਂਟਰੀਆਂ ਹੋ ਚੁੱਕੀਆਂ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਨਾ ਤਾਂ ਤੁਸੀਂ ਬੋਲਣ ਦਿੰਦੇ ਹੋ। ਮੇਰੇ 25-30 ਸਵਾਲ ਦਿੱਤੇ ਹੋਏ ਹਨ। ਪਰਸੋਂ ਸਿਰਫ ਇੱਕ ਸਵਾਲ ਲੱਗਾ ਹੈ। 5-6 ਕਾਲ ਅਟੈਂਸ਼ਨਜ਼, ਬਾਕੀ ਸਾਰੇ ਸਵਾਲ ਰਿਜੈਕਟ ਹੋ ਗਏ।

**ਮਾਨਯੋਗ ਸਪੀਕਰ:** ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਚੇਅਰ ਨੂੰ ਐਡਰੈਸ ਕਰਕੇ ਗੱਲ ਕੀਤੀ ਜਾਵੇ। ਖਹਿਰਾ ਸਾਹਿਬ, ਤੁਸੀਂ ਬੈਠੋ। ਤੁਹਾਨੂੰ ਸਮਾਂ ਦਿੱਤਾ ਜਾਵੇਗਾ।

------

## ਨਿਸ਼ਾਨ ਵਾਲਾ ਪ੍ਰਸ਼ਨ ਨੰ. 126

(ਸੰਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ ।)

----------

**ਬਟਾਲਾ ਵਿਖੇ ਸਰਕਾਰੀ ਡਿਗਰੀ ਕਾਲਜ ਖੋਲ੍ਹਣਾ**

*285. **ਸਰਦਾਰ ਅਮਨਸ਼ੇਰ ਸਿੰਘ (ਸ਼ੈਰੀ ਕਲਸੀ) :** ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਬਟਾਲਾ ਵਿਖੇ ਸਰਕਾਰੀ ਡਿਗਰੀ ਕਾਲਜ ਖੋਲ੍ਹਣ ਦਾ ਵਿਚਾਰ ਰੱਖਦੀ ਹੈ; ਜੇਕਰ ਹਾਂ ਤਾਂ ਕਦੋਂ ਤੱਕ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ :** ਨਹੀਂ ਜੀ। ਅਜਿਹੀ ਕੋਈ ਵੀ ਤਜਵੀਜ਼ ਵਿਭਾਗ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਅਮਨਸ਼ੇਰ ਸਿੰਘ (ਸ਼ੈਰੀ ਕਲਸੀ):** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਦੀ ਦੇਸ਼ ਨੂੰ ਆਜ਼ਾਦੀ ਮਿਲੀ ਹੈ ਉਦੋਂ ਤੋਂ ਸਾਡੇ ਬਟਾਲੇ ਨੂੰ ਪਛੜਿਆ ਇਲਾਕਾ ਕਹਿ ਕੇ ਜਾਣਿਆ ਜਾਂਦਾ ਹੈ। ਹੁਣ ਤੱਕ ਉੱਥੇ ਮੈਡੀਕਲ ਕਾਲਜ, ਡਿਗਰੀ ਕਾਲਜ ਵੀ ਨਹੀਂ ਹੈ। ਇਸ ਗੱਲ ਦਾ ਬਹੁਤ ਦੁੱਖ ਲੱਗਦਾ ਹੈ। ਸਾਡੇ ਬਟਾਲੇ ਗਰੀਬ ਵਰਗ ਬੱਚਿਆਂ ਨੂੰ ਪੜ੍ਹਾਉਣਾ ਚਾਹੁੰਦਾ ਹੈ। ਵਧੀਆ ਅਫਸਰ ਬਣਾਉਣਾ ਚਾਹੁੰਦੇ ਹਨ। ਪਰ ਅਫਸੋਸ, ਹਾਲੇ ਤੱਕ ਬਟਾਲੇ ਮੈਡੀਕਲ ਕਾਲਜ, ਕੋਈ ਵੀ ਡਿਗਰੀ ਕਾਲਜ ਨਹੀਂ ਹੈ। ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਦਾ ਕੀ ਕਾਰਨ ਹੈ? ਸਰਕਾਰ ਦੇ ਵਿਚਾਰ ਅਧੀਨ ਅਜਿਹੀ ਕਿਉਂ ਕੋਈ ਤਜਵੀਜ਼ ਨਹੀਂ ਹੈ। ਬਟਾਲੇ ਨੂੰ ਹਰ ਵਾਰ ਇਗਨੋਰ ਕਿਉਂ ਕੀਤਾ ਜਾਂਦਾ ਹੈ।

**ਮਾਨਯੋਗ ਸਪੀਕਰ:** ਮੰਤਰੀ ਜੀ, ਇਸ ਦਾ ਕਾਰਨ ਦੱਸੋ।

**ਮੰਤਰੀ:** ਸਪੀਕਰ ਸਾਹਿਬ, ਮੈਡੀਕਲ ਅਤੇ ਟੈਕਨੀਕਲ ਐਜੂਕੇਸ਼ਨ ਵਾਲਾ ਡਿਪਾਰਟਮੈਂਟ ਮੇਰੇ ਕੋਲ ਨਹੀਂ ਹੈ। ਜਿਹੜਾ ਡਿਪਾਰਟਮੈਂਟ ਮੇਰੇ ਕੋਲ ਹੈ ਉਸ ਦੇ ਆਲਰੇਡੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਕੰਸਟੀਚਿਊਟ ਕਾਲਜ ਉੱਥੇ ਚੱਲ ਰਿਹਾ ਹੈ। ਇਸ ਤੋਂ ਇਲਾਵਾ ਪੰਜਾਬ ਸਰਕਾਰ ਜਿਹੜੇ ਕਾਲਜਿਜ਼ ਨੂੰ ਏਡ ਦਿੰਦੀ ਹੈ, ਚਾਰ ਏਡਿਡ ਕਾਲਜ ਬਟਾਲੇ ਸ਼ਹਿਰ ਵਿਖੇ ਚੱਲ ਰਹੇ ਹਨ। ਸਰਕਾਰ ਦੀ ਪ੍ਰਾਇਰਟੀ ਐਜੂਕੇਸ਼ਨ ਹੈ। ਮਾਨਯੋਗ ਐਮ.ਐਲ.ਏ. ਸਾਹਿਬ ਮੇਰੇ ਕੋਲ ਆ ਜਾਣ। ਆਉਣ ਵਾਲੇ ਸਮੇਂ ਵਿੱਚ ਇਸ ਸਬੰਧੀ ਵਿਚਾਰ ਕੀਤਾ ਜਾ ਸਕਦਾ ਹੈ ਕਿ ਉੱਥੇ ਕੋਈ ਸਰਕਾਰੀ ਕਾਲਜ ਖੋਲ੍ਹਿਆ ਜਾ ਸਕਦਾ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ।

ਕੁ.ਕ/ਰ.ਕ/10.15/27.06.2022

**ਡਾਕਟਰ ਚਰਨਜੀਤ ਸਿੰਘ:** ਸਪੀਕਰ ਸਾਹਿਬ ਮੈਂ ਹਲਕਾ ਚਮਕੌਰ ਸਾਹਿਬ ਤੋਂ ਚੁਣ ਕੇ ਆਇਆ ਹਾਂ ਜਿੱਥੇ ਕਿ ਵੱਡੇ ਸਾਹਿਬਜ਼ਾਦਿਆਂ ਨੇ ਆਪਣਾ ਲਹੂ ਡੋਲ੍ਹਿਆ। ਬੜੀ ਹੈਰਾਨੀ ਦੀ ਗੱਲ ਹੈ ਕਿ ਸਾਡਾ ਹਲਕਾ ਇੱਕ ਐਸਾ ਹਲਕਾ ਹੈ ਜਿਸ ਨੂੰ ਕਿ ਅੱਜ ਤੱਕ ਵਿਚਾਰਿਆ ਹੀ ਨਹੀਂ ਗਿਆ। ਜਿੱਥੇ ਵੱਡੇ ਸਾਹਿਬਜ਼ਾਦਿਆਂ ਦੀਆਂ ਬਹੁਤ ਵੱਡੀਆਂ ਸ਼ਹੀਦੀਆਂ ਹੋਈਆਂ ਹਨ। ਉੱਥੇ ਵੀ ਕਿਸੇ ਤਰ੍ਹਾਂ ਦਾ ਇੱਕ ਵੀ ਡਿਗਰੀ ਕਾਲਜ ਨਹੀਂ

ਹੈ। ਸੋ, ਮੇਰੀ ਵੀ ਇਹ ਬੇਨਤੀ ਹੈ ਕਿ ਸਾਡੇ ਹਲਕੇ ਵੱਲ ਵੀ ਧਿਆਨ ਦਿੱਤਾ ਜਾਵੇ, ਤਾਂ ਕਿ ਇਸ ਹਲਕੇ ਵਿੱਚ ਵੀ ਸਾਡੇ ਬੱਚੇ ਪੜ੍ਹ ਕੇ ਚੰਗੇ ਅਫਸਰ ਬਣ ਸਕਣ ਔਰ ਵਧੀਆ ਹਾਇਰ ਐਜੂਕੇਸ਼ਨ ਲੈ ਸਕਣ।

**ਮਾਨਯੋਗ ਸਪੀਕਰ:** ਮਾਨਯੋਗ ਡਾਕਟਰ ਸਾਹਿਬ, ਇਹ ਵੱਖਰਾ ਸਵਾਲ ਬਣਦਾ ਹੈ। ਸਰਦਾਰ ਗੁਰਦਿੱਤ ਸਿੰਘ ਸੇਖੋਂ।

**ਸਰਦਾਰ ਗੁਰਦਿੱਤ ਸਿੰਘ ਸੇਖੋਂ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਫਰੀਦਕੋਟ ਦੇ ਅੰਦਰ ਬਰਜਿੰਦਰਾ ਕਾਲਜ 1943 ਵਿੱਚ ਬਣਿਆ ਸੀ। ਅੱਜ ਦੂਰ-ਦੂਰ ਤੋਂ ਲੋਕ ਇੱਥੇ ਪੜ੍ਹ ਦੇ ਜਾਂਦੇ ਹਨ। ਪਹਿਲਾਂ ਇਸ ਕਾਲਜ ਵਿੱਚ ਬੀ.ਐਸ.ਸੀ. ਐਗਰੀਕਲਚਰ ਚਲਦੀ ਸੀ। ਬੀ.ਐਸ.ਸੀ. ਐਗਰੀਕਲਚਰ ਇਸ ਕਾਲਜ ਵਿੱਚ ਪਿਛਲੇ ਦੋ ਸਾਲਾਂ ਤੋਂ ਬੰਦ ਕੀਤੀ ਹੋਈ ਹੈ। ਸੋ, ਕਿਰਪਾ ਕਰਕੇ ਇਸ ਨੂੰ ਚਾਲੂ ਕਰਵਾ ਦੇਵੋ। ਇਸ ਇਲਾਕੇ ਦੇ ਗਰੀਬ ਬੱਚੇ ਉਥੇ ਪੜ੍ਹਦੇ ਸਨ। ਇਸ ਕਾਲਜ ਵਿੱਚ 100 ਸੀਟਾਂ ਇਹੋ ਜਿਹੀਆਂ ਸਨ, ਜਿਨ੍ਹਾਂ ਤੇ ਥੋੜ੍ਹੇ ਜਿਹੇ ਖਰਚੇ ਦੇ ਨਾਲ ਪ੍ਰੋਫੈਸਰਾਂ ਨੂੰ ਵੀ ਇਸ ਵਿੱਚੋਂ ਤਨਖਾਹਾਂ ਦਿੱਤੀਆਂ ਜਾਂਦੀਆਂ ਸਨ। ਸਰਕਾਰ ਉਪਰ ਇਸ ਦਾ ਕੋਈ ਵਿੱਤੀ ਬੋਝ ਵੀ ਨਹੀਂ ਸੀ। ਕਿਰਪਾ ਕਰਕੇ ਉਥੇ ਬੀ.ਐਸ.ਸੀ. ਐਗਰੀਕਲਚਰ ਨੂੰ ਚਾਲੂ ਕਰ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਮੈਂ ਵੀ ਇਹ ਹੀ ਚਾਹੁੰਦਾ ਹਾਂ ਪਰ ਇਹ ਵੱਖਰਾ ਸਵਾਲ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਦਫਤਰ ਵਿੱਚ ਇਨ੍ਹਾਂ ਦੇ ਟੇਬਲ ਦੇ ਉੱਤੇ ਸੰਤ ਪ੍ਰੇਮ ਸਿੰਘ ਕਰਮਸਰ ਕਾਲਜ, ਬੇਗੋਵਾਲ ਦੀ ਫਾਈਲ ਪਈ ਹੈ। ਇਸ ਕਾਲਜ ਦਾ 35 ਏਕੜ ਕੈਂਪਸ, ਬਿਹਤਰੀਨ ਆਡੀਟੋਰੀਅਮ, ਬਿਹਤਰੀਨ ਸਟੇਡੀਅਮ ਹੈ। ਇਹ ਫਾਈਲ ਸਰਕਾਰ ਦੇ ਟੇਕਓਵਰ ਲਈ ਫਾਈਨਾਂਸ ਡਿਪਾਰਟਮੈਂਟ ਦੀ ਅਪਰੂਵਲ ਨਾਲ ਐਜੂਕੇਸ਼ਨ ਡਿਪਾਰਟਮੈਂਟ (ਹਾਇਰ ਐਜੂਕੇਸ਼ਨ) ਦੇ ਕੋਲ ਪਈ ਹੈ। I will be very grateful. ਉਹ ਕਾਲਜ ਪ੍ਰਾਈਵੇਟ ਹੱਥਾਂ ਵਿੱਚ ਚੱਲ ਨਹੀਂ ਰਿਹਾ ਹੈ। ਟੀਚਰਜ਼ ਦੀਆਂ ਤਨਖਾਹਾਂ ਕੋਈ ਨਹੀਂ ਦੇ ਸਕਦਾ। ਤੁਹਾਡੇ ਫਾਈਨਾਂਸ ਸੈਕਟਰੀ ਸਾਹਿਬ ਨੂੰ ਇਸ ਸਾਰੀ ਗੱਲ ਦਾ ਇਲਮ ਹੈ। ਇਹ ਪ੍ਰਾਈਵੇਟ ਏਡਿਡ ਕਾਲਜ ਹੈ। 95 ਪਰਸੈਂਟ ਗ੍ਰਾਂਟ ਤਾਂ ਸਰਕਾਰ ਪਹਿਲਾਂ ਹੀ ਦੇ ਰਹੀ ਹੈ। 5 ਪਰਸੈਂਟ ਹੋਰ ਦੇਣ ਨਾਲ ਬਹੁਤ ਵੱਡੀ ਪ੍ਰਾਪਰਟੀ ਸਰਕਾਰ ਕੋਲ ਆ ਜਾਵੇਗੀ। ਇਹ ਦਰਿਆ ਦੇ ਕੰਢੇ ਤੇ ਇੱਕ ਪੇਂਡੂ ਕਾਲਜ ਹੈ, ਬੱਚਿਆਂ ਦਾ ਭਵਿੱਖ ਬਣ ਜਾਵੇਗਾ। ਮੈਂ ਬੜਾ ਰਿਣੀ ਹੋਵਾਂਗਾ ਅਗਰ ਸਰਕਾਰ ਇਸ ਨੂੰ ਤਵੱਜੋ ਦੇ ਕੇ ਓਵਰਟੇਕ ਕਰ ਲਵੇ।

**ਮਾਨਯੋਗ ਸਪੀਕਰ:** ਇਹ ਵੱਖਰਾ ਸਵਾਲ ਬਣਦਾ ਹੈ। ਮੰਤਰੀ ਸਾਹਿਬ ਕੋਈ ਜਵਾਬ ਦੇਣਾ ਚਾਹੁੰਦੇ ਹੋ?

**ਮੰਤਰੀ:** ਸਰ, ਮਾਨਯੋਗ ਮੈਂਬਰ ਸਾਹਿਬ ਨੇ ਮੇਰੇ ਧਿਆਨ ਵਿੱਚ ਲਿਆਂਦਾ ਹੈ। ਮੈਂ ਫਾਈਲ ਮੰਗਵਾ ਲਵਾਂਗਾ। ਪਰ, ਸਰ 1995-96 ਤੋਂ ਬਾਅਦ ਕਾਲਜਾਂ ਦੇ ਵਿੱਚ ਪ੍ਰੋਫੈਸਰਾਂ ਦੀ ਕੋਈ ਵੀ ਸਰਕਾਰੀ ਭਰਤੀ

ਨਹੀਂ ਕੀਤੀ ਗਈ। 2021 ਵਿੱਚ 2158 ਪ੍ਰੋਫੈਸਰਾਂ ਦੀ ਇੱਕ ਭਰਤੀ ਨਿਕਲੀ ਸੀ। ਉਸ ਭਰਤੀ ਤੇ ਸਟੇਅ ਹੋ ਗਈ ਹੈ। ਪਿਛਲੇ ਸਮੇਂ ਵਿੱਚ ਸਰਕਾਰੀ ਕਾਲਜ ਖੋਲ੍ਹ ਤਾਂ ਦਿੱਤੇ ਗਏ ਪਰ ਸਾਡੇ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਜਾਣਦੇ ਹਨ ਕਿ ਕਿਸੇ ਵੀ ਕਾਲਜ ਵਿੱਚ ਪ੍ਰੋਫੈਸਰ ਨਹੀਂ ਹਨ। ਸਾਨੂੰ ਉਨ੍ਹਾਂ ਕਾਲਜਾਂ ਨੂੰ ਚਲਾਉਣ ਵਿੱਚ ਵੀ ਬਹੁਤ ਦਿੱਕਤ ਪੇਸ਼ ਆ ਰਹੀ ਹੈ। ਜਿਵੇਂ ਮੈਂ ਪਹਿਲਾਂ ਵੀ ਕਿਹਾ ਹੈ ਕਿ ਐਜੂਕੇਸ਼ਨ ਸਰਕਾਰ ਦੀ ਪ੍ਰਾਇਰਟੀ ਹੈ। ਅਸੀਂ ਉਸ ਭਰਤੀ ਲਈ ਵੀ ਹੀਲਾ-ਵਸੀਲਾ ਕਰ ਰਹੇ ਹਾਂ। ਅਸੀਂ ਕੋਰਟ ਵਿੱਚ ਵੀ ਕੇਸ ਲੜ ਰਹੇ ਹਾਂ ਕਿ ਜਿਹੜੀ ਸਟੇਅ ਲੱਗੀ ਹੋਈ ਹੈ ਉਸ ਨੂੰ ਹਟਾਇਆ ਜਾ ਸਕੇ। ਇਸ ਤੋਂ ਇਲਾਵਾ ਜਿਹੜੇ ਕਾਲਜਾਂ ਵਿੱਚ ਗੈਸਟ ਫੈਕਲਟੀ ਪ੍ਰੋਫੈਸਰ ਰੱਖੇ ਹੋਏ ਹਨ, ਉਨ੍ਹਾਂ ਦੇ ਵੀ ਇਸ਼ੂ ਚੱਲ ਰਹੇ ਹਨ। ਸੋ, ਮਾਨਯੋਗ ਮੈਂਬਰ ਸਾਹਿਬ ਨੇ ਜਿਹੜੀ ਇਹ ਫਾਈਲ ਮੇਰੇ ਧਿਆਨ ਵਿੱਚ ਲਿਆਂਦੀ ਹੈ, ਮੈਂ ਉਸ ਨੂੰ ਮੰਗਵਾ ਲਵਾਂਗਾ। ਆਉਣ ਵਾਲੇ ਸਮੇਂ ਵਿੱਚ ਇਸ ਸਬੰਧੀ ਕੀ ਤਜਵੀਜ਼ ਬਣਦੀ ਹੈ, ਇਸ ਤੇ ਵਿਚਾਰ ਕਰਾਂਗੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਰ, ਮੈਂ ਵੀ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਤੁਹਾਡੇ ਜ਼ਰੀਏ ਰਿਕੁਐਸਟ ਕਰਨਾ ਚਾਹੁੰਦਾ ਹਾਂ। ਮੇਰੇ ਏਰੀਏ ਵਿੱਚ ਇੱਕ LadhupurCollege ਹੈ। ਕਾਫੀ ਦੇਰ ਪਹਿਲਾਂ ਇਹ ਸਰਕਾਰੀ ਡਿਗਰੀ ਕਾਲਜ ਖੋਲ੍ਹਿਆ ਗਿਆ ਸੀ। But total number of students are just 18. ਇਸ ਕਾਲਜ ਨੂੰ ਬਣਾਉਣ ਲਈ ਕਰੋੜਾਂ ਰੁਪਏ ਲੱਗੇ ਹਨ। ਮੇਰੀ ਸੁਜੈਸ਼ਨ ਹੈ ਕਿ ਇਸ ਕਾਲਜ ਵਿੱਚ ਅਲਟਰਨੇਟਿਵ ਕੋਰਸਿਜ਼ ਲੈ ਕੇ ਆਈਏ। ਬਹੁਤ ਸਾਰੀਆਂ ਥਾਵਾਂ ਉੱਤੇ ਡਿਗਰੀ ਕਾਲਜਿਜ਼ ਚੱਲ ਨਹੀਂ ਰਹੇ ਹਨ। ਕਿਉਂਕਿ ਹੁਣ ਬੱਚੇ ਡਿਗਰੀ ਤੇ ordinary ਪੜ੍ਹਨਾ ਹੀ ਨਹੀਂ ਚਾਹੁੰਦੇ। ਜੇ ਆਲਟਰਨੇਟਿਵ ਕੋਰਸਿਜ਼ ਜਿਸ ਤਰ੍ਹਾਂ ਕਿ ਵੈਟਰਨਰੀ ਦਾ ਕੋਰਸ ਹੈ, ਜਾਂ ਹੋਰ ਬਹੁਤ ਸਾਰੇ ਕੋਰਸਿਜ਼ ਹਨ, ਜੇ ਇਨ੍ਹਾਂ ਕੋਰਸਾਂ ਨੂੰ ਸ਼ੁਰੂ ਕਰ ਦਿੱਤਾ ਜਾਵੇ ਤਾਂ ਇਸ ਨਾਲ ਆਪਾਂ ਇਸ ਇਨਫ੍ਰਾਸਟਰੱਕਚਰ ਦਾ ਬਿਹਤਰ ਇਸਤੇਮਾਲ ਕਰ ਸਕਦੇ ਹਾਂ। ਇਸ ਨਾਲ ਬੱਚਿਆਂ ਨੂੰ ਵੀ advantage ਹੋਵੇਗਾ। ਮੇਰੀ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਇਹ ਰਿਕੁਐਸਟ ਹੈ।

**ਮਾਨਯੋਗ ਸਪੀਕਰ:** ਧੰਨਵਾਦ ਬਾਜਵਾ ਸਾਹਿਬ। ਤੁਹਾਡੇ ਸਭ ਦੇ ਵਿਚਾਰ ਬਹੁਤ ਵਡਮੁੱਲੇ ਹਨ ਪਰ ਇਸ ਤਰ੍ਹਾਂ ਪ੍ਰਸ਼ਨ ਕਾਲ ਨੂੰ ਅੱਗੇ ਤੋਰਨਾ ਸੌਖਾ ਨਹੀਂ ਹੋਵੇਗਾ। ਸੋ, ਮੇਰੀ ਬੇਨਤੀ ਹੈ ਕਿ ਜੋ question ਹੁੰਦਾ ਹੈ, ਉਸ ਨਾਲ ਸਬੰਧੀ ਗੱਲ ਹੀ ਕਰਿਆ ਕਰੋ। ਮੇਰੇ ਮਨ ਨੂੰ ਵੀ ਦੁੱਖ ਹੁੰਦਾ ਹੈ ਜਦੋਂ ਮੈਂ ਤੁਹਾਨੂੰ ਬੈਠਣ ਨੂੰ ਕਹਿੰਦਾ ਹਾਂ ਜਾਂ ਮੰਤਰੀ ਸਾਹਿਬ ਤੋਂ ਜਵਾਬ ਨਹੀਂ ਲੈ ਕੇ ਦਿੰਦਾ। ਸੋ, ਇਸ ਲਈ ਜਿਹੜਾ question ਹੁੰਦਾ ਹੈ, ਉਸ ਨਾਲ ਰਿਲੇਟਿਡ ਗੱਲ ਹੀ ਰੱਖਿਆ ਕਰੋ। ਸਰਦਾਰ ਕਰਮਬੀਰ ਸਿੰਘ।

------

ਪ.ਸ਼./ਮ.ਸ਼./10.20/27.06.2022

## ਹਲਕਾ ਦਸੂਹਾ ਦੇ ਵੈਟਰਨਰੀ ਹਸਪਤਾਲਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ

***43. ਸਰਦਾਰ ਕਰਮਬੀਰ ਸਿੰਘ:** ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

ੳ) ਵਿਧਾਨ ਸਭਾ ਹਲਕਾ ਦਸੂਹਾ ਦੇ ਵੈਟਰਨਰੀ ਹਸਪਤਾਲਾਂ ਵਿੱਚ ਵੈਟਰਨਰੀ ਡਾਕਟਰਾਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਕਿੰਨੀਆਂ ਹਨ;

ਅ) ਮੌਜੂਦਾ ਸਮੇਂ ਵਿੱਚ ਕੰਮ ਕਰ ਰਹੇ ਇਨ੍ਹਾਂ ਵੈਟਰਨਰੀ ਡਾਕਟਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਖਾਲੀ ਪਈਆਂ ਅਸਾਮੀਆਂ ਨੂੰ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਕੁਲਦੀਪ ਸਿੰਘ ਧਾਲੀਵਾਲ:** ਮਾਨਯੋਗ ਸਪੀਕਰ ਸਾਹਿਬ,

ੳ) ਵਿਧਾਨ ਸਭਾ ਹਲਕਾ ਦਸੂਹਾ ਦੇ ਪਸ਼ੂ ਹਸਪਤਾਲਾਂ ਵਿੱਚ ਵੈਟਰਨਰੀ ਅਫਸਰਾਂ ਦੀਆਂ 20 ਅਸਾਮੀਆਂ ਮਨਜ਼ੂਰਸ਼ੁਦਾ ਹਨ।

ਅ) ਮੌਜੂਦਾ ਸਮੇਂ ਪਸ਼ੂ ਹਸਪਤਾਲਾਂ ਵਿੱਚ 10 ਵੈਟਰਨਰੀ ਅਫਸਰ ਕੰਮ ਕਰ ਰਹੇ ਹਨ। ਸਰਕਾਰ ਦੁਆਰਾ ਵੈਟਰਨਰੀ ਅਫਸਰਾਂ ਦੀਆਂ ਖਾਲੀ ਅਸਾਮੀਆਂ ਦੇ ਕੰਮ ਨੂੰ ਮੁੱਖ ਰੱਖਦੇ ਹੋਏ ਨੇੜੇ ਪੈਂਦੀ ਪਸ਼ੂ ਸੰਸਥਾ ਦੇ ਵੈਟਰਨਰੀ ਅਫਸਰਾਂ ਨੂੰ ਵਾਧੂ ਚਾਰਜ ਦੇ ਕੇ ਕੰਮ ਚਲਾਇਆ ਜਾ ਰਿਹਾ ਹੈ।

ਮਾਨਯੋਗ ਮੰਤਰੀ ਪ੍ਰੀਸ਼ਦ ਵੱਲੋਂ ਮੀਟਿੰਗ ਮਿਤੀ 14.10.2020 ਨੂੰ ਲਏ ਗਏ ਫੈਸਲੇ ਅਨੁਸਾਰ ਪਸ਼ੂ ਪਾਲਣ ਵਿਭਾਗ ਵਿੱਚ 353 ਵੈਟਰਨਰੀ ਅਫਸਰਾਂ ਦੀਆਂ ਅਸਾਮੀਆਂ ਭਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ, ਜਿਨ੍ਹਾਂ ਵਿੱਚੋਂ 200 ਅਸਾਮੀਆਂ ਨੂੰ ਭਰਨ ਸਬੰਧੀ ਮੰਗ ਪੱਤਰ ਪੰਜਾਬ ਪਬਲਿਕ ਸਰਵਿਸ ਕਮਿਸ਼ਨ, ਪਟਿਆਲਾ ਨੂੰ ਭੇਜਿਆ ਹੋਇਆ ਹੈ।

ਇਸ ਤੋਂ ਇਲਾਵਾ ਦੂਜੇ ਫੇਜ਼ ਵਿੱਚ ਵੈਟਰਨਰੀ ਅਫਸਰਾਂ ਦੀਆਂ ਖਾਲੀ ਪਈਆਂ ਹੋਰ 65 ਅਸਾਮੀਆਂ ਨੂੰ ਭਰਨ ਲਈ ਵੀ ਮੰਗ ਪੱਤਰ ਪੰਜਾਬ ਪਬਲਿਕ ਸਰਵਿਸ ਕਮਿਸ਼ਨ, ਪਟਿਆਲਾ ਨੂੰ ਭੇਜ ਦਿੱਤਾ ਗਿਆ ਹੈ।

ਵੈਟਰਨਰੀ ਅਫਸਰਾਂ ਦੀਆਂ ਅਸਾਮੀਆਂ ਨੂੰ ਪੂਰੀ ਵਿਧੀ ਨਾਲ ਭਰਨ ਲਈ ਕਾਰਵਾਈ ਆਰੰਭੀ ਹੋਈ ਹੈ। ਭਰਤੀ ਪ੍ਰਕਿਰਿਆ ਨੂੰ ਮੁਕੰਮਲ ਹੋਣ ਉਪਰੰਤ ਹਲਕਾ ਦਸੂਹਾ ਦੇ ਪਸ਼ੂ ਹਸਪਤਾਲਾਂ ਵਿੱਚ ਵੀ ਵੈਟਰਨਰੀ ਅਫਸਰਾਂ ਦੀ ਨਿਯੁਕਤੀ ਕਰਨ ਦੇ ਉਪਰਾਲੇ ਕੀਤੇ ਜਾਣਗੇ।

**ਸਰਦਾਰ ਕਰਮਬੀਰ ਸਿੰਘ:** ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਜਿਹੜੇ ਵੈਟਰਨਰੀ ਹਸਪਤਾਲਾਂ ਵਿੱਚ ਅਸਾਮੀਆਂ ਨੂੰ ਭਰਨ ਸਬੰਧੀ ਪ੍ਰਕਿਰਿਆ ਚੱਲ ਰਹੀ ਹੈ, ਉਹ ਕਦੋਂ ਤੱਕ ਕੰਪਲੀਟ ਕਰ ਲਈ ਜਾਵੇਗੀ? ਇਸ ਦੇ ਨਾਲ ਹੀ ਮੇਰਾ ਸਪਲੀਮੈਂਟਰੀ ਸਵਾਲ ਇਹ ਹੈ ਕਿ ਹਸਪਤਾਲਾਂ ਦੀਆਂ ਬਿਲਡਿੰਗਾਂ ਦੀ ਹਾਲਤ ਬਹੁਤ ਖਸਤੀ ਹੈ। ਕਈ ਹਸਪਤਾਲਾਂ ਦੇ ਵਿੱਚ ਡਾਕਟਰਾਂ ਕੋਲ ਕੋਈ ਸਾਜ਼ੋ-ਸਮਾਨ ਹੀ ਨਹੀਂ ਹੈ। ਸੋ, ਮੇਰਾ ਮੰਤਰੀ ਜੀ ਨੂੰ ਇਹ ਹੀ ਸਵਾਲ ਹੈ ਕਿ ਅਸੀਂ ਇਸ ਨੂੰ ਕਦੋਂ ਤੱਕ ਪੂਰਾ ਕਰ ਦਿੱਤਾ ਜਾਵੇਗਾ?

**ਮਾਨਯੋਗ ਸਪੀਕਰ**: ਸਵਾਲ ਤੁਹਾਡਾ ਜਾਇਜ਼ ਹੈ, ਪਰ ਇਹ ਵੱਖਰਾ ਸਵਾਲ ਬਣਦਾ ਹੈ। ਬੈਠੋ। ਡਾਕਟਰ ਰਾਜ ਕੁਮਾਰ ਜੀ।

**ਡਾਕਟਰ ਰਾਜ ਕੁਮਾਰ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹਲਕਾ ਦਸੂਹਾ ਦੇ ਵਿੱਚ ਜਿਹੜੇ ਵੈਟਰਨਰੀ ਫਾਰਮਾਸਿਸਟ ਹਨ ਜਾਂ ਵੈਟਰਨਰੀ ਅਸਿਸਟੈਂਟ ਹਨ, ਉਨ੍ਹਾਂ ਦੀਆਂ ਕਿੰਨੀਆਂ ਅਸਾਮੀਆਂ ਘੱਟ ਹਨ? ਕੀ ਉਨ੍ਹਾਂ ਨੂੰ ਭਰਨ ਸਬੰਧੀ ਕੋਈ ਯੋਜਨਾ ਹੈ?

**ਮਾਨਯੋਗ ਸਪੀਕਰ**: ਸਵਾਲ ਵੱਖਰਾ ਬਣਦਾ ਹੈ। ਹਾਂ ਜੀ, ਸਰਦਾਰ ਮਨਜਿੰਦਰ ਸਿੰਘ ਲਾਲਪੁਰਾ।

------

## ਹਲਕਾ ਖਡੂਰ ਸਾਹਿਬ ਅਧੀਨ ਆਉਂਦੇ ਪਿੰਡਾਂ ਵਿੱਚ ਸਰਕਾਰੀ ਬੱਸ ਸੇਵਾ ਮੁਹੱਈਆ ਕਰਨਾ

*230. **ਸਰਦਾਰ ਮਨਜਿੰਦਰ ਸਿੰਘ ਲਾਲਪੁਰਾ:** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਖਡੂਰ ਸਾਹਿਬ ਦੇ ਅਧੀਨ ਆਉਂਦੇ ਪਿੰਡਾਂ ਵਿੱਚ ਕਿੰਨੇ ਰੂਟਾਂ ਤੇ ਸਰਕਾਰੀ ਬੱਸ ਸੇਵਾ ਉਪਲਬਧ ਹੈ ਅਤੇ ਇਨ੍ਹਾਂ ਰੂਟ ਤੇ ਕਿੰਨੀਆਂ ਬੱਸਾਂ ਚਲਦੀਆਂ ਹਨ ਅਤੇ ਜਿਹੜੇ ਰੂਟ ਤੇ ਬੱਸ ਸੇਵਾ ਬੰਦ ਹੈ, ਉਨ੍ਹਾਂ ਤੋਂ ਕਦੋਂ ਤੱਕ ਇਹ ਮੁੜ ਸੇਵਾ ਸ਼ੁਰੂ ਕਰ ਦਿੱਤੀ ਜਾਵੇਗੀ?

**ਸਰਦਾਰ ਲਾਲਜੀਤ ਸਿੰਘ ਭੁੱਲਰ:** ਹਲਕਾ ਖਡੂਰ ਸਾਹਿਬ ਅਧੀਨ ਆਉਂਦੇ ਪਿੰਡਾਂ ਵਿੱਚ ਕੁੱਲ 10 ਰੂਟਾਂ ਤੇ ਸਰਕਾਰੀ(ਪੰਜਾਬ ਰੋਡਵੇਜ਼/ਪਨਬੱਸ) ਬੱਸ ਸੇਵਾ ਉਪਲਬਧ ਹੈ ਅਤੇ ਇਨ੍ਹਾਂ ਰੂਟਾਂ ਤੇ ਕੁੱਲ 24 ਬੱਸਾਂ ਚਲਦੀਆਂ ਹਨ ਅਤੇ ਕੋਈ ਵੀ ਰੂਟ ਬੰਦ ਨਹੀਂ ਹੈ।

**ਸਰਦਾਰ ਮਨਜਿੰਦਰ ਸਿੰਘ ਲਾਲਪੁਰਾ**: ਸਪੀਕਰ ਸਾਹਿਬ, ਮੈਂ ਆਪ ਜੀ ਦੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਅਜੇ ਵੀ ਹਲਕਾ ਖਡੂਰ ਸਾਹਿਬ ਵਿੱਚ ਬਹੁਤ ਸਾਰੇ ਪਿੰਡ ਅਜਿਹੇ ਹਨ, ਜਿੱਥੇ ਬੱਸ ਸੇਵਾ ਉਪਲਬਧ ਨਹੀਂ ਹੈ। ਇਨ੍ਹਾਂ ਰੂਟਾਂ ਦੇ ਵਿੱਚ ਵੀ ਦਰੁਸਤੀ ਕਰਨ ਵਾਲੀ ਹੈ। ਕੀ ਮੰਤਰੀ ਸਾਹਿਬ ਕ੍ਰਿਪਾ ਕਰਕੇ ਇਹ ਦੱਸਣਗੇ ਕਿ ਜਿਨ੍ਹਾਂ ਪਿੰਡਾਂ ਦੇ ਵਿੱਚ ਬੱਸ ਸਰਵਿਸ ਨਹੀਂ ਹੈ, ਕੀ ਉੱਥੇ ਨਵੇਂ ਰੂਟ ਬਣਾ ਰਹੇ ਹਨ? ਮੈਂ ਇਹ ਵੀ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਜੇਕਰ ਪਿੰਡਾਂ ਦੇ ਵਿੱਚ ਸਰਕਾਰ ਮਿੰਨੀ ਬੱਸ ਸਰਵਿਸਿਜ਼ ਸ਼ੁਰੂ ਕਰ ਦੇਵੇ ਤਾਂ ਇਸ ਦੇ ਨਾਲ ਵੀ ਸਾਡੇ ਪਿੰਡ ਵਾਸੀਆਂ ਦਾ ਆਉਣਾ ਜਾਣਾ ਸੁਖਾਲਾ ਹੋ ਜਾਵੇਗਾ।

**ਮਾਨਯੋਗ ਸਪੀਕਰ**: ਮੰਤਰੀ ਜੀ, ਕੀ ਤੁਸੀਂ ਮਿੰਨੀ ਬੱਸ ਸਰਵਿਸ ਵੀ ਸ਼ੁਰੂ ਕਰੋਗੇ?

**ਮੰਤਰੀ**: ਮਾਨਯੋਗ ਸਪੀਕਰ ਸਾਹਿਬ, ਜਿੱਥੇ ਵੀ ਜ਼ਰੂਰਤ ਹੋਵੇਗੀ, ਟਰਾਂਸਪੋਰਟ ਵਿਭਾਗ ਵੱਲੋਂ ਹਰੇਕ ਪਿੰਡ ਤੱਕ ਬੱਸ ਸਰਵਿਸ/ਮਿੰਨੀ ਬੱਸ ਸਰਵਿਸ ਦੀ ਸਹੂਲਤ ਦੇ ਦਿੱਤੀ ਜਾਵੇਗੀ।

**ਮਾਨਯੋਗ ਸਪੀਕਰ**: ਹਾਂ ਜੀ, ਰਾਜਾ ਜੀ।

**ਸਰਦਾਰ ਜਸਵੀਰ ਸਿੰਘ ਰਾਜਾ ਗਿੱਲ**: ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਜਿਹੜੇ ਪਿੰਡਾਂ ਦੇ ਵਿੱਚ ਮਿੰਨੀ ਬੱਸਾਂ ਦੀਆਂ ਸਹੂਲਤਾਂ ਹਨ, ਉਹ ਜ਼ਿਆਦਾਤਰ ਪ੍ਰਾਈਵੇਟ ਹਨ। ਕਾਰਨ ਇਹ ਹੈ ਕਿ ਪਿੰਡਾਂ ਦੇ ਵਿੱਚ ਹਰੇਕ ਘਰ ਦੇ ਵਿੱਚ Activa ਹੋਣ ਕਾਰਨ, ਮਿੰਨੀ ਬੱਸਾਂ ਦਾ ਤੇਲ ਦਾ ਖਰਚਾ ਵੀ ਪੂਰਾ ਨਹੀਂ ਹੁੰਦਾ। ਮੇਰੀ ਮੰਤਰੀ ਜੀ ਨੂੰ ਬੇਨਤੀ ਹੈ ਕਿ ਉੱਥੇ ਸਰਕਾਰੀ ਬੱਸਾਂ ਦਾ ਇੰਤਜ਼ਾਮ ਕੀਤਾ ਜਾਵੇ।

**ਮਾਨਯੋਗ ਸਪੀਕਰ**: ਸਵਾਲ ਪੁੱਛੋ ਜੀ, ਸੁਜੈਸ਼ਨ ਨਹੀਂ।

**ਸਰਦਾਰ ਜਸਵੀਰ ਸਿੰਘ ਰਾਜਾ ਗਿੱਲ**: ਮੰਤਰੀ ਸਾਹਿਬ, ਬੱਸਾਂ ਤਾਂ ਸਿਰਫ ਟਾਈਮ ਟੇਬਲ ਮੁਤਾਬਿਕ ਰਿਕਾਰਡ ਤੇ ਹੀ ਚੱਲ ਰਹੀਆਂ ਹਨ, ਗਰਾਊਂਡ ਲੈਵਲ ਤੇ ਨਹੀਂ। ਮੰਤਰੀ ਜੀ, ਇਹ ਦੱਸਿਆ ਜਾਵੇ ਕਿ ਟਾਈਮ ਟੇਬਲ ਕਦੋਂ ਤੱਕ ਫਰੇਮ ਕੀਤਾ ਜਾਵੇਗਾ?

**ਮੰਤਰੀ**: ਸਾਡੇ ਆਰ.ਟੀ.ਏ ਸਾਹਿਬਾਨ ਵੱਲੋਂ ਤਕਰੀਬਨ ਸਾਰੇ ਟਾਈਮ ਟੇਬਲ ਕੰਪਲੀਟ ਕਰ ਲਏ ਗਏ ਹਨ ਅਤੇ ਸਿਰਫ ਆਰ.ਟੀ.ਏ (ਜਲੰਧਰ) ਦਾ ਰਹਿੰਦਾ ਹੈ। ਉਹ ਵੀ ਜਲਦੀ ਬਣਾ ਕੇ ਪੇਸ਼ ਕਰ ਦਿੱਤਾ ਜਾਵੇਗਾ। ਜਿਹੜੀ ਗੱਲ ਸਾਡੇ ਮਾਨਯੋਗ ਮੈਂਬਰ ਸਾਹਿਬਾਨ ਨੇ ਕਹੀ ਹੈ ਕਿ ਬੱਸਾਂ ਤਾਂ ਸਿਰਫ ਟਾਈਮ ਟੇਬਲ ਮੁਤਾਬਿਕ ਕਿਤਾਬਾਂ ਤੇ ਹੀ ਚੱਲ ਰਹੀਆਂ ਹਨ, ਇਸ ਸਬੰਧੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿੱਥੇ ਵੀ ਕੋਈ ਖਾਮੀ ਹੈ, ਉਸ ਸਬੰਧੀ ਸਬੰਧਿਤ ਅਧਿਕਾਰੀ ਨਾਲ ਰਾਬਤਾ ਕਰਕੇ ਬੱਸਾਂ ਚਲਾਈਆਂ ਜਾਣਗੀਆਂ।

**ਮਾਨਯੋਗ ਸਪੀਕਰ**: ਧੰਨਵਾਦ ਜੀ।

------

**10.25/ਜਸਪਾਲ/ਮੋਨਿਕਾ/27.6.2022**

## ਗੜ੍ਹਸ਼ੰਕਰ ਵਿਖੇ ਕੰਢੀ ਕੈਨਾਲ ਨਹਿਰ ਚਾਲੂ ਕਰਨਾ

***289. ਸਰਦਾਰ ਜੈ ਕ੍ਰਿਸ਼ਨ ਸਿੰਘ :** ਕੀ ਜਲ ਸਰੋਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਗੜ੍ਹਸ਼ੰਕਰ ਵਿਖੇ ਕੰਢੀ ਕੈਨਾਲ ਨਹਿਰ ਬਣ ਚੁੱਕੀ ਹੈ, ਪ੍ਰੰਤੂ ਮੌਜੂਦਾ ਸਮੇਂ ਤੱਕ ਇਸ ਨੂੰ ਸ਼ੁਰੂ ਨਹੀਂ ਕੀਤਾ ਗਿਆ; ਜੇਕਰ ਅਜਿਹਾ ਹੈ ਤਾਂ ਇਸ ਨੂੰ ਕਦੋਂ ਤੱਕ ਸ਼ੁਰੂ ਕਰ ਦਿੱਤਾ ਜਾਵੇਗਾ?

**ਸ਼੍ਰੀ ਬ੍ਰਮ ਸ਼ੰਕਰ:** ਕੰਢੀ ਨਹਿਰ ਸਟੇਜ-2 ਵਿਧਾਨ ਸਭਾ ਹਲਕਾ ਗੜ੍ਹਸ਼ੰਕਰ ਵਿਚੋਂ ਗੁਜ਼ਰਦੀ ਹੈ। ਇਸ ਕੰਢੀ ਨਹਿਰ ਸਟੇਜ-2 ਦੀ ਉਸਾਰੀ ਦਾ ਕੰਮ ਮੁਕੰਮਲ ਹੋ ਚੁੱਕਾ ਹੈ। ਕੰਢੀ ਨਹਿਰ ਸਟੇਜ-1 ਦੇ ਰੀਹੈਬਲੀਟੇਸ਼ਨ ਦਾ ਕੰਮ 31.810 ਕਿ:ਮੀ: ਤੱਕ ਮੁਕੰਮਲ ਹੋ ਚੁੱਕਾ ਹੈ ਅਤੇ ਨਹਿਰ ਵਿਚ ਪਾਣੀ ਦੀ ਸਪਲਾਈ ਬੁਰਜੀ 31.810 ਕਿ:ਮੀ. ਤੱਕ ਸ਼ੁਰੂ ਕਰ ਦਿੱਤੀ ਹੈ। ਇਸ ਤੋਂ ਅੱਗੇ ਕੰਢੀ ਨਹਿਰ ਸਟੇਜ-1 ਦੀ ਬੁਰਜੀ 31.810 ਕਿ:ਮੀ: ਤੋਂ 59.500 ਕਿ:ਮ: ਤੱਕ ਰੀਹੈਬਲੀਟੇਸ਼ਨ ਦਾ ਕੰਮ ਉਸਾਰੀ ਅਧੀਨ ਹੈ। ਇਹ ਕੰਢੀ ਨਹਿਰ ਸਟੇਜ-1 ਦਾ ਰੀਹੈਬਲੀਟੇਸ਼ਨ ਦਾ ਕੰਮ ਮੁਕੰਮਲ ਕਰਨ ਉਪਰੰਤ ਕੰਢੀ ਨਹਿਰ ਸਟੇਜ-1 ਅਤੇ ਸਟੇਜ-2 ਵਿੱਚ

ਪਾਣੀ ਦੀ ਸਪਲਾਈ ਚਾਲੂ ਕਰ ਦਿੱਤੀ ਜਾਵੇਗੀ ਜੀ। ਮੈਂਬਹੁਤ ਹੀ ਮਾਨਯੋਗ ਸਪੀਕਰ ਸਾਹਿਬ ਅਤੇ ਆਪਣੇ ਮਾਨਯੋਗ ਮੈਂਬਰ ਬੜੇ ਵਰਿਸ਼ਟ ਮੈਂਬਰ ਰੌੜੀ ਜੀ ਨੂੰ ਇਹ ਆਸ਼ਵਾਸਨ ਦਿੰਦਾ ਹਾਂ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਪੀਕਰ ਸਾਹਿਬ, ਇਹ ਜਿਹੜੀ ਕੰਢੀ ਕੈਨਾਲ ਨਹਿਰ ਹੈ, ਇਹ ਕੰਢੀ ਇਲਾਕੇ ਦੇ ਲਈ ਲਾਈਫ ਲਾਈਨ ਹੈ। ਗੜ੍ਹਸ਼ੰਕਰ ਹੋਵੇ, ਬਲਾਚੌਰ ਹੋਵੇ, ਇਹ ਡਾਰਕ ਜੋਨ ਹਨ। ਜਿਹੜੇ ਏਰੀਏ ਨਹਿਰ ਦੇ ਵਿਚ ਆ ਗਏ ਹਨ ਉਥੇ ਜਿਹੜੇ ਟਿਊਬਵੈਲ ਖਰਾਬ ਪਏ ਹਨ ਉਨ੍ਹਾਂ ਦੀ ਰਿਪੇਅਰ ਵੀ ਨਹੀਂ ਹੋ ਸਕਦੀ। ਕਿਸਾਨ ਇਸ ਸਮੇਂ ਬਹੁਤ ਵੱਡੀ ਦਿੱਕਤ ਵਿਚ ਹਨ। ਉਨ੍ਹਾਂ ਨੂੰ ਸਿੰਚਾਈ ਦੇ ਪਾਣੀ ਲਈ ਹਰ ਰੋਜ਼ ਦਿੱਕਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿੰਨੀ ਜਲਦੀ ਹੋ ਸਕਦਾ ਹੈ, ਇਸ ਨਹਿਰ ਨੂੰ ਚਲਾਇਆ ਜਾਵੇ ਔਰ ਮੰਤਰੀ ਜੀ ਮੈਨੂੰ ਦੱਸ ਦੇਣ ਕਿ ਗੜ੍ਹਸ਼ੰਕਰ ਦੇ ਖੇਤਾਂ ਵਿਚ ਪਾਣੀ ਕਦੋਂ ਤੱਕ ਪਹੁੰਚ ਜਾਵੇਗਾ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਇਸ ਉਤੇ ਜਲਦ ਦੁਬਾਰਾ ਅਧਿਕਾਰੀਆਂ ਨਾਲ ਚਰਚਾ ਕਰਕੇ ਜਿੰਨੀ ਜਲਦ ਤੋਂ ਜਲਦ ਇਸ ਪ੍ਰਾਜੈਕਟ ਨੂੰ ਕੰਪਲੀਟ ਕੀਤਾ ਜਾ ਸਕਦਾ ਹੈ ਔਰ ਕਦੋਂ ਤੱਕ ਪਾਣੀ ਛੱਡਿਆ ਜਾ ਸਕਦਾ ਹੈ, ਇਸ ਦਾ ਮੈਂ ਡੈਫੀਨੇਟਲੀ ਯਕੀਨ ਦਿਵਾਉਂਦਾ ਹੈ ਕਿ ਇਸ ਦਾ ਜਲਦੀ ਤੋਂ ਜਲਦੀ ਕੰਮ ਕੰਪਲੀਟ ਕੀਤਾ ਜਾਵੇਗਾ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਪੀਕਰ ਸਾਹਿਬ, ਮਾਨਯੋਗ ਮੰਤਰੀ ਸਾਹਿਬ ਨੇ ਜਵਾਬ ਦਿੱਤਾ ਹੈ। ਸੱਚਾਈ ਇਹ ਹੈ ਕਿ ਪਿਛਲੇ ਸਮੇਂ ਵਿਚ ਅਸੀਂ ਦੇਖਿਆ ਹੈ ਕਿ ਇਸ ਨਹਿਰ ਦੇ ਵਿੱਚ ਵਿਜੀਲੈਂਸ ਦੀਆਂ ਜਾਂਚਾਂ ਵੀ ਚੱਲੀਆਂ, ਕਈ ਕਰੋੜ ਰੁਪਏ ਦੇ ਘੋਟਾਲੇ ਵੀ ਨਿਕਲੇ। ਜਿਹੜੇ ਖੇਤਾਂ ਦੇ ਵਿਚ ਪਾਈਪ ਪਾਏ ਗਏ ਸੀ ਜਾਂ ਆੜਾਂ ਬਣਾਈਆਂ ਗਈਆਂ ਸੀ, ਖਾਲੇ ਬਣਾਏ ਗਏ ਸੀ, ਉਹ ਬਿਲਕੁਲ ਖੁਰਦ ਬੁਰਦ ਹੋ ਗਏ ਹਨ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਨੂੰ ਇਨ੍ਹਾਂ ਦੇ ਉੱਤੇ ਵਿਸ਼ਵਾਸ ਨਹੀਂ, ਯਕੀਨ ਹੈ ਕਿ ਜਲਦੀ ਕਰ ਦੇਣਗੇ ਔਰ ਅੱਜ ਇਹ ਵੀ ਯਕੀਨ ਹੈ ਕਿ ਅੱਜ ਇਸ ਨੂੰ ਟਾਈਮ ਬਾਊਂਡ ਜ਼ਰੂਰ ਕਰਨਗੇ।

**ਮਾਨਯੋਗ ਸਪੀਕਰ:**ਕੀ ਵਿਸ਼ਵਾਸ ਤੇ ਯਕੀਨ ਵਿਚ ਫਰਕ ਵੀ ਹੁੰਦਾ ਹੈ? ਕੀ ਤੁਸੀਂ ਟਾਈਮ ਬਾਊਂਡ ਕਰੋਗੇ, ਮੰਤਰੀ ਜੀ?

**ਸਰਦਾਰ ਜੈ ਕ੍ਰਿਸ਼ਨ ਸਿੰਘ:** ਹਾਂ ਜੀ।

**ਮੰਤਰੀ :** ਮੈਂ ਇਨ੍ਹਾਂ ਨੂੰ ਜਲਦ ਤੋਂ ਜਲਦ ਕਰਨ ਦਾ ਆਸ਼ਵਾਸਨ ਦਿੱਤਾ ਹੈ, ਇਹ ਸਾਡੇ ਮਾਨਯੋਗ ਵਰਿਸ਼ਟ ਮੈਂਬਰ ਹਨ ਲੇਕਿਨ ਟਾਈਮ ਬਾਊਂਡ ਬਾਰੇ ਐਕਚੂਅਲੀ ਅਧਿਕਾਰੀਆਂ ਨਾਲ ਸਲਾਹ ਕਰਕੇ ਹੀ ਦੇਣਾ ਚਾਹੀਦਾ ਹੈ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਨਿਵੇਦਨ ਕਰਦਾ ਹਾਂ ਕਿ ਇਸ ਦੇ ਉਤੇ ਜਲਦ ਤੋਂ ਜਲਦ ਨਿਗਰਾਨੀ ਕਰਕੇ, ਮੈਂ ਖੁਦ ਨਿਗਰਾਨੀ ਕਰਕੇ, ਕਿਉਂਕਿ ਇਹ ਮੇਰੇ ਆਪਣੇ ਹੀ ਭਰਾ ਹਨ ਤੇ ਮੇਰੇ

ਨਾਲ ਦੇ ਇਲਾਕੇ ਵਿਚੋਂ ਗੜ੍ਹਸ਼ੰਕਰ ਗੁਜ਼ਰ ਕੇ ਜਾਂਦਾ ਹੈ । ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਡੈਫੀਨੇਟਲੀ ਇਨ੍ਹਾਂ ਨੂੰ ਜੋ ਯਕੀਨ ਦਿੱਤਾ ਹੈ, ਉਹ ਜਲਦ ਤੋਂ ਜਲਦ ਪੂਰਾ ਹੋਵੇਗਾ।

**ਮਾਨਯੋਗ ਸਪੀਕਰ :** ਧੰਨਵਾਦ ਮੰਤਰੀ ਸਾਹਿਬ। ਰੌੜੀ ਸਾਹਿਬ, ਤੁਹਾਡੀਆਂ ਦੋ ਸਪਲੀਮੈਂਟਰੀਆਂ ਹੋ ਗਈਆਂ ਹਨ ਵੈਸੇ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਮੈਂ ਧੰਨਵਾਦ ਹੀ ਕਰਨਾ ਹੈ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਆਪਣੇ ਵੱਲੋਂ ਅਤੇ ਆਪਣੇ ਹਲਕੇ ਕਿਸਾਨਾਂ ਵੱਲੋਂ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਜੀ।

**ਮਾਨਯੋਗ ਸਪੀਕਰ:** ਇਹ ਤਾਂ ਕਰ ਸਕਦੇ ਹੋ।

**ਸਰਦਾਰ ਜਸਵੀਰ ਸਿੰਘ ਰਾਜਾ ਗਿੱਲ:** ਸਪੀਕਰ ਸਾਹਿਬ, ਧੰਨਵਾਦ । ਇਹ ਨਹਿਰ ਤਲਵਾੜੇ ਤੋਂ ਲੈ ਕੇ ਗੜ੍ਹਸ਼ੰਕਰ ਤੱਕ ਜਾਂਦੀ ਹੈ ਪਰ ਮੰਤਰੀ ਸਾਹਿਬ ਨੂੰ ਇਹ ਪਤਾ ਹੈ ਕਿ ਅੱਜ 27ਵਾਂ ਦਿਨ ਹੋ ਗਿਆ, ਕਿਸਾਨਾਂ ਨੇ ਧਰਨਾ ਲਗਾਇਆ ਹੋਇਆ ਹੈ। ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਉਨ੍ਹਾਂ ਨਾਲ ਪ੍ਰਾਮਿਸ ਕੀਤਾ ਸੀ ਕਿ ਜਿਹੜੀ ਨਹਿਰ ਵੀ ਬਣੇਗੀ ਉਹ ਥੱਲੇ ਤੋਂ ਕੱਚੀ ਰੱਖੀ ਜਾਵੇਗੀ। ਮੇਰੀ ਮੰਤਰੀ ਸਾਹਿਬ ਨੂੰ ਵੀ ਰਿਕੁਐਸਟ ਹੈ ਕਿ ਪਲੀਜ਼ ਉਨ੍ਹਾਂ ਕਿਸਾਨਾਂ ਦੇ ਵਿਚ ਜਾ ਕੇ ਉਨ੍ਹਾਂ ਨੂੰ ਵਿਸ਼ਵਾਸ ਵਿਚ ਜਿੰਨਾ ਚਿਰ ਤੱਕ ਤੁਸੀਂ ਨਹੀਂ ਲੈਂਦੇ, ਉਤਨਾ ਚਿਰ ਇਸ ਨਹਿਰ ਦਾ ਕੰਮ ਅੱਗੇ ਨਹੀਂ ਤੁਰਨਾ। ਮੇਰੀ ਰਿਕੁਐਸਟ ਹੈ ਔਰ ਇਨ੍ਹਾਂ ਨੂੰ ਇਹ ਯਕੀਨ ਬਣਾਉਣਾ ਚਾਹੀਦਾ ਹੈ ਕਿਉਂਕਿ ਮੁੱਖ ਮੰਤਰੀ ਸਾਹਿਬ ਜੀ ਨੇ ਉਨ੍ਹਾਂ ਨਾਲ ਵਾਅਦਾ ਕੀਤਾ ਸੀ ਤਾਂ ਆਪਾਂ ਨੂੰ ਮੁੱਖ ਮੰਤਰੀ ਸਾਹਿਬ ਦੇ ਕਹਿਣ ਦੇ ਉਤੇ ਫੁੱਲ ਚੜ੍ਹਾਉਣੇ ਚਾਹੀਦੇ ਹਨ। ਬਹੁਤ ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ :** ਤੁਹਾਡਾ ਸਵਾਲ ਕੀ ਹੋਇਆ ?

**ਸਰਦਾਰ ਜਸਵੀਰ ਸਿੰਘ ਰਾਜਾ ਗਿੱਲ :** ਸਵਾਲ ਹੈ ਕਿ ਮੰਤਰੀ ਸਾਹਿਬ ਕਦੋਂ ਤੱਕ ਕਿਸਾਨਾਂ ਨਾਲ ਜਾ ਕੇ ਗੱਲ ਕਰਨਗੇ?

**ਮੰਤਰੀ :** ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਆਪ ਜੀ ਦੇ ਰਾਹੀਂ ਇਹ ਜਵਾਬ ਦਿੰਦਾ ਹਾਂ ਕਿ ਜਲਦ ਹੀ ਉਨ੍ਹਾਂ ਨਾਲ ਜਦੋਂ ਆਪਣਾ ਇਹ ਬਜਟ ਸੈਸ਼ਨ ਖਤਮ ਹੁੰਦਾ ਹੈ ਤਾਂ ਆਪਾਂ ਸਬੰਧਿਤ ਜਿੰਨੀਆਂ ਜਥੇਬੰਦੀਆਂ ਇਸ ਨੂੰ ਕੱਚਾ ਰੱਖਣਾ ਚਾਹੁੰਦੀਆਂ ਹਨ ਉਨ੍ਹਾਂ ਨਾਲ, ਅਧਿਕਾਰੀਆਂ ਨਾਲ ਇੱਕ ਮੀਟਿੰਗ ਕਰਾਂਗੇ ਕਿਉਂਕਿ ਪਹਿਲਾਂ ਜਿਹੜੀ ਯੋਜਨਾ ਚਲਦੀ ਪਈ ਸੀ ਉਸ ਵਿਚ ਸਾਰਾ ਪੱਕਾ ਰੱਖਣ ਦਾ ਪ੍ਰੋਵੀਜ਼ਨ ਸੀ ਤਾਂ ਕਿ ਐਂਡ ਪੁਆਇੰਟ ਤੱਕ ਪਾਣੀ ਪਹੁੰਚੇ। ਲੇਕਿਨ ਜਦੋਂ ਹੁਣ ਇਹ ਕੁਐਸਚਨ ਉਠਿਆ ਹੈ ਕਿ ਇਸ ਨੂੰ ਵਿੱਚ-ਵਿੱਚ ਕੱਚਾ ਰੱਖਿਆ ਜਾਵੇ ਤਾਂ ਟੈਕਨੀਕਲੀ ਡਿਪਾਰਟਮੈਂਟ ਉਸ ਉਤੇ ਆਪਣਾ ਕੀ ਵਿਊ ਰੱਖਦਾ ਹੈ ਔਰ ਕਿਸਾਨਾਂ ਦੇ ਵਿਊ ਨਾਲ ਮਿਲ ਕੇ ਡੈਫੀਨੇਟਲੀ ਉਨ੍ਹਾਂ ਨਾਲ ਜਲਦ, ਇਸ ਸੈਸ਼ਨ ਖਤਮ ਹੁੰਦਿਆਂ ਉਨ੍ਹਾਂ ਨਾਲ ਇੱਕ ਮੀਟਿੰਗ ਕੀਤੀ ਜਾਵੇਗੀ ਔਰ ਇਸ ਕੰਮ ਨੂੰ ਕੰਪਲੀਟ ਕਰਵਾਉਣ ਦੀ ਦਿਸ਼ਾ ਵਿਚ ਪੂਰੇ ਜੋਰ ਨਾਲ ਕੰਮ ਕੀਤਾ ਜਾਵੇਗਾ।

**ਮਾਨਯੋਗ ਸਪੀਕਰ:** ਧੰਨਵਾਦ ਜੀ।

ਬ.ਕ./ਸ਼.ਜ./27.6.22/10.30

**ਸਰਦਾਰ ਜੈ ਕ੍ਰਿਸ਼ਨ ਸਿੰਘ :** ਸਪੀਕਰ ਸਾਹਿਬ, ਸਪਲੀਮੈਂਟਰੀ ਜੀ। ਬਹੁਤ ਜ਼ਰੂਰੀ ਹੈ।

**ਮਾਨਯੋਗ ਸਪੀਕਰ** : ਕਿੰਨਾ ਕੁ ਜ਼ਰੂਰੀ ਹੈ ਜੀ?

**ਸਰਦਾਰ ਜੈ ਕ੍ਰਿਸ਼ਨ ਸਿੰਘ** : ਸਪੀਕਰ ਸਾਹਿਬ, ਨਹਿਰ ਭਾਵੇਂ ਕੱਚੀ ਰੱਖੀ ਜਾਵੇ, ਭਾਵੇਂ ਪੱਕੀ ਰੱਖੀ ਜਾਵੇ ਪਰ ਬੇਨਤੀ ਇਹ ਹੈ ਕਿ ਬਲਾਚੌਰ ਅਤੇ ਗੜ੍ਹਸ਼ੰਕਰ ਦੇ ਖੇਤਾਂ ਤੱਕ ਪਾਣੀ ਕਿਵੇਂ ਪਹੁੰਚਣਾ ਹੈ, ਇਸ ਨੂੰ ਜ਼ਰੂਰ ਧਿਆਨ ਵਿੱਚ ਰੱਖਿਆ ਜਾਵੇ।

**ਮਾਨਯੋਗ ਸਪੀਕਰ** : ਹਾਂ ਜੀ, ਜੰਗੀ ਲਾਲ ਮਹਾਜਨ ਜੀ। ਇਹ ਪਹਿਲੀ ਵਾਰ ਸਵਾਲ ਕਰਨ ਲੱਗੇ ਹਨ।

**ਸ਼੍ਰੀ ਜੰਗੀ ਲਾਲ ਮਹਾਜਨ** : ਸਪੀਕਰ ਸਾਹਿਬ, ਕੰਡੀ ਨਹਿਰ ਬਾਰੇ ਸਾਰਿਆਂ ਨੇ ਗੱਲ ਕੀਤੀ ਹੈ। ਰੋੜੀ ਸਾਹਿਬ ਨੇ ਨਹਿਰ ਨੂੰ ਅੱਗੇ ਲਿਜਾਉਣ ਦੀ ਗੱਲ ਕੀਤੀ ਹੈ ਪਰ ਜਿਹੜਾ ਤਲਵਾੜੇ ਤੋਂ ਅੱਗੇ ਤੱਕ ਬਣ ਚੁੱਕਾ ਹੈ, ਉੱਧਰ ਪਾਣੀ ਦੀ ਸਪਲਾਈ ਨਹੀਂ ਹੋ ਰਹੀ ਕਿਉਂਕਿ ਪਾਣੀ ਦੀਆਂ ਪਾਈਪਾਂ ਚਾਰ ਇੰਚ ਦੀਆਂ ਪਾਈਆਂ ਗਈਆਂ ਹਨ। ਕੋਈ ਪਾਈਪ ਤਾਂ ਥੱਲੇ ਚਾਰ ਫੁੱਟ ਤੇ ਲੱਗੀ ਹੋਈ ਹੈ ਅਤੇ ਕੋਈ 10 ਫੁੱਟ ਤੇ ਲੱਗੀ ਹੋਈ ਹੈ ਅਤੇ ਜਿੰਨਾ ਚਿਰ ਤੱਕ ਨਹਿਰ ਨਹੀਂ ਭਰਦੀ ਪਾਣੀ ਸਪਲਾਈ ਨਹੀਂ ਹੋਣਾ ਫੇਰ ਉਸ ਨੂੰ ਬਣਾਉਣ ਦਾ ਕੀ ਫਾਇਦਾ ਹੈ?

**ਮਾਨਯੋਗ ਸਪੀਕਰ** : ਸਵਾਲ ਕਰੋ ਜੀ।

**ਸ਼੍ਰੀ ਜੰਗੀ ਲਾਲ ਮਹਾਜਨ** : ਮੇਰਾ ਸਵਾਲ ਇਹ ਹੈ ਕਿ ਪਾਣੀ ਦੀ ਸਪਲਾਈ ਪਿੱਛੇ ਸਿੱਧੀ ਕੀਤੀ ਜਾਵੇ ਜੀ।

**ਮਾਨਯੋਗ ਸਪੀਕਰ** : ਇਸ ਦਾ ਵੱਖਰਾ ਸਵਾਲ ਬਣਦਾ ਹੈ ਜੀ। ਨੈਕਸਟ ਕੁਐਸਚਨ।

------

## ਪਿੰਡ ਘੜਾਮ ਨੂੰ ਇਤਿਹਾਸਕ ਨਗਰੀ ਵਜੋਂ ਵਿਕਸਤ ਕਰਨਾ

*219. **ਸਰਦਾਰ ਹਰਮੀਤ ਸਿੰਘ ਪਠਾਣਮਾਜਰਾ :** ਕੀ ਸਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਹਲਕਾ ਸਨੌਰ ਦੇ ਪਿੰਡ ਘੜਾਮ ਵਿੱਚ ਸ਼੍ਰੀ ਰਾਮ ਚੰਦਰ ਜੀ ਦੇ ਨਾਨਕੇ ਦੇ ਸਬੰਧ ਵਿੱਚ ਪ੍ਰਾਚੀਨ ਮੰਦਰ, ਪੀਰ ਭੀਖਮ ਸ਼ਾਹ ਜੀ ਦੀ ਦਰਗਾਹ ਅਤੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਚਰਨ ਛੋਹ ਪ੍ਰਾਪਤ ਗੁਰਦੁਆਰਾ ਸ਼੍ਰੀ ਬਾਉਲੀ ਸਾਹਿਬ ਹੋਣ ਕਰਕੇ ਇਸ ਪਿੰਡ ਨੂੰ ਇਤਿਹਾਸਕ ਨਗਰੀ ਵਜੋਂ ਵਿਕਸਿਤ ਕਰਨ ਉੱਤੇ ਵਿਚਾਰ ਕਰੇਗੀ; ਜੇਕਰ ਕਰੇਗੀ ਤਾਂ ਇਸ ਸਬੰਧੀ ਲੋੜੀਂਦੀ ਕਾਰਵਾਈ ਕਦੋਂ ਤੱਕ ਸ਼ੁਰੂ ਕਰ ਦਿੱਤੀ ਜਾਵੇਗੀ?

**ਸਰਦਾਰ ਹਰਜੋਤ ਸਿੰਘ ਬੈਂਸ** : ਜੀ ਹਾਂ, ਘੜਾਮ ਨੂੰ ਬਤੌਰ ਇਤਿਹਾਸਕ ਨਗਰੀ ਵਿਕਸਤ ਕਰਨ ਲਈ ਵਿਭਾਗ ਵਿਚਾਰ ਕਰੇਗਾ। ਇਸ ਸਬੰਧੀ ਡਿਪਟੀ ਕਮਿਸ਼ਨਰ, ਪਟਿਆਲਾ ਅਤੇ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਤੋਂ ਰਿਪੋਰਟ ਪ੍ਰਾਪਤ ਕਰਨ ਉਪਰੰਤ ਅਗਲੇਰੀ ਕਾਰਵਾਈ ਕੀਤੀ ਜਾਵੇਗੀ।

**ਮਾਨਯੋਗ ਸਪੀਕਰ** : ਧੰਨਵਾਦ ਮੰਤਰੀ ਜੀ, ਵੈਸੇ ਮੈਂ ਵੀ ਉਥੇ ਜਾ ਕੇ ਆਇਆ ਹਾਂ। ਇਹ ਬਹੁਤ ਜ਼ਰੂਰੀ ਹੈ।

**ਮੰਤਰੀ** : ਬਿਲਕੁਲ, ਸਪੀਕਰ ਸਾਹਿਬ। ਅਸੀਂ ਟੂਰਿਜ਼ਮ ਵਾਸਤੇ ਬਹੁਤ ਵੱਡੀ ਪਾਲਿਸੀ ਲੈ ਕੇ ਆ ਰਹੇ ਹਾਂ ਅਤੇ ਘੜਾਮ ਉਸ ਦਾ ਅਹਿਮ ਹਿੱਸਾ ਹੋਵੇਗਾ, ਇਹ ਮੈਂ ਵਿਸ਼ਵਾਸ ਦਿਵਾਉਂਦਾ ਹਾਂ। ਮੇਰੀ ਮਾਨਯੋਗ ਮੈਂਬਰ ਸਾਹਿਬ ਨਾਲ ਪਰਸਨਲੀ ਗੱਲ ਵੀ ਹੋਈ ਸੀ।

**ਸਰਦਾਰ ਹਰਮੀਤ ਸਿੰਘ ਪਠਾਣਮਾਜਰਾ** : ਸਪੀਕਰ ਸਾਹਿਬ, ਇਹ ਕਦੋਂ ਤੱਕ ਹੋ ਜਾਵੇਗਾ ਕਿਉਂਕਿ 25-30 ਸਾਲ ਤੋਂ ਇਹ ਸਵਾਲ ਹੋ ਰਿਹਾ ਹੈ ਪਰ ਇਸ ਤੇ ਕੋਈ ਅਮਲ ਨਹੀਂ ਹੋਇਆ ਹੈ।

**ਮਾਨਯੋਗ ਸਪੀਕਰ** : ਮੰਤਰੀ ਜੀ, ਕਦੋਂ ਤੱਕ ਕਰਵਾ ਦਿਓਗੇ?

**ਮੰਤਰੀ** : ਸਪੀਕਰ ਸਾਹਿਬ, ਜੇਕਰ ਇਸ ਦੀ ਪ੍ਰਿਸ਼ਠ ਭੂਮੀ ਵਿੱਚ ਜਾਈਏ ਤਾਂ ਇਸ ਅਸਥਾਨ ਦੀ ਦੋ ਵਾਰੀ ਖੁਦਵਾਈ ਪੰਜਾਬ ਸਰਕਾਰ ਨੇ ਪਹਿਲੀ ਵਾਰੀ 1976-77 ਵਿੱਚ ਅਤੇ ਦੂਜੀ ਵਾਰ 2012 ਵਿੱਚ ਕਰਵਾਈ ਹੈ। ਇਸ ਨੂੰ ਪ੍ਰੋਟੈਕਟਿਡ ਤਾਂ ਕਰ ਦਿੱਤਾ ਗਿਆ ਸੀ ਪਰ 2019 ਵਿੱਚ ਪੰਜਾਬ ਸਰਕਾਰ ਨੇ ASI ਤੋਂ ਪਰਮਿਸ਼ਨ ਮੰਗਣ ਲਈ ਚਿੱਠੀ ਲਿਖੀ ਸੀ ਕਿ ਦੁਬਾਰਾ ਖੁਦਵਾਈ ਕਰਵਾਈ ਜਾਵੇ। ASI said ਕਿ ਇਸ ਦੀ ਜ਼ਰੂਰਤ ਨਹੀਂ ਹੈ butit is important as the Hon'ble Chief Minister is personally interested in it. ਤੁਸੀਂ ਵੀ ਦੱਸਿਆ ਹੈ ਅਤੇ ਮਾਨਯੋਗ ਮੈਂਬਰ ਸਾਹਿਬ ਕਹਿ ਰਹੇ ਹਨ, ਇਸ ਲਈ ਜਲਦੀ ਤੋਂ ਜਲਦੀ ਜਿਹੜੀ ਨਵੀਂ ਟੂਰਿਜ਼ਮ ਪਾਲਿਸੀ ਆ ਰਹੀ ਹੈ, ਉਸ ਵਿੱਚ ਇਹ ਸਾਡਾ ਅਹਿਮ ਹਿੱਸਾ ਹੋਵੇਗਾ। ਇਸ ਉਪਰ ਦੇਸ਼-ਦੁਨੀਆ ਵਿੱਚੋਇਕ ਭਵਿਯ ਮੰਦਿਰ ਘੜਾਮ ਵਿੱਚ ਬਣਾਉਣ ਦੀ ਮੈਂ ਜ਼ਿੰਮੇਵਾਰੀ ਲੈਂਦਾ ਹਾਂ। (ਥੰਪਿੰਗ)

**ਸਰਦਾਰ ਹਰਮੀਤ ਸਿੰਘ ਪਠਾਣਮਾਜਰਾ** : ਸਪੀਕਰ ਸਾਹਿਬ, ਸ਼੍ਰੀ ਰਾਮ ਚੰਦਰ ਜੀ ਦੇ ਨਾਨਕੇ ਘੜਾਮ ਵਿੱਚ ਹਨ। ਇਸ ਤੋਂ ਇਲਾਵਾ ਜਦੋਂ ਪਟਨਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਜਨਮ ਹੋਇਆ ਸੀ ਤਾਂ ਪੀਰ ਭੀਖਮ ਸ਼ਾਹ ਜੀ ਨੇ ਚੜ੍ਹਦੇ ਪਾਸੇ ਨੂੰ ਸਜਦਾ ਕੀਤਾ ਸੀ, ਉਦੋਂ ਲੋਕਾਂ ਨੇ ਕਿਹਾ ਕਿ ਪੀਰ ਭੀਖਮ ਸ਼ਾਹ ਬਜ਼ੁਰਗ ਹੋ ਗਏ ਹਨ ਅਤੇ ਹੋਰ ਵੀ ਕਈ ਸਵਾਲ ਉੱਠੇ। ਪੀਰ ਜੀ ਨੇ ਕਿਹਾ ਕਿ ਇਕ ਸਾਂਝਾ ਗੁਰੂ ਪੈਦਾ ਹੋਇਆ ਹੈ। ਉਹ ਇਥੋਂ ਤੁਰ ਕੇ ਗਏ ਸੀ ਅਤੇ ਦੋ ਮਠਿਆਈਆਂ ਦੀਆਂ ਕੁੱਜੀਆਂ, ਇਕ ਮੁਸਲਮਾਨ ਤੋਂ ਅਤੇ ਇਕ ਹਿੰਦੂ ਪਰਿਵਾਰ ਤੋਂ ਲਈਆਂ ਅਤੇ ਜਾ ਕੇ ਗੁਰੂ ਸਾਹਿਬ ਅੱਗੇ ਰੱਖੀਆਂ, ਜਿਨ੍ਹਾਂ ਦੋਹਾਂ ਤੇ ਉਨ੍ਹਾਂ ਨੇ ਹੱਥ ਰੱਖਿਆ। ਇਹ ਬਹੁਤ ਵੱਡੀ ਇਤਿਹਾਸਕ ਜਗ੍ਹਾ ਹੈ ਪਰ ਅੱਜ ਤੱਕ ਇਸ ਨੂੰ ਅਣਗੌਲਿਆਂ ਕੀਤਾ

ਗਿਆ। ਇਹ ਗੱਲਾਂ ਸਿਰਫ ਕਿਤਾਬਾਂ ਵਿੱਚ ਹੀ ਰਹਿ ਗਈਆਂ ਹਨ। ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਇੱਥੇ ਕਿਲ੍ਹਾ ਸਥਾਪਿਤ ਕੀਤਾ ਸੀ। ਸਾਡੇ ਉਥੇ ਗੁਰਦੁਆਰਾ ਬਣਿਆ ਹੋਇਆ ਹੈ। ਜਦੋਂ ਪੀਰ ਭੀਖਮ ਸ਼ਾਹ ਜੀ ਬਜ਼ੁਰਗ ਹੋ ਗਏ, ਉਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਇੱਥੇ ਮਿਲਣ ਆਏ ਸਨ ਜਿਸ ਕਾਰਨ ਇਹ ਬਹੁਤ ਵਿਚਾਰ ਕਰਨ ਯੋਗ ਜਗ੍ਹਾ ਹੈ ਕਿਉਂਕਿ ਇਹ ਹਿੰਦੂਆਂ ਲਈ ਵੀ, ਸਿੱਖਾਂ ਲਈ ਵੀ ਅਤੇ ਮੁਸਲਮਾਨਾਂ ਲਈ ਵੀ ਇਤਿਹਾਸਕ ਜਗ੍ਹਾ ਹੈ। ਸੋ, ਇਸ ਵੱਲ ਜਲਦੀ ਤੋਂ ਜਲਦੀ ਗੌਰ ਕੀਤਾ ਜਾਵੇ।

------

**ਨਿਸ਼ਾਨ ਵਾਲਾ ਪ੍ਰਸ਼ਨ ਨੰ. 1**

**ਮਾਨਯੋਗ ਸਪੀਕਰ :** ਇਆਲੀ ਸਾਹਿਬ, ਮੁੱਖ ਮੰਤਰੀ ਸਾਹਿਬ ਇੱਥੇ ਨਹੀਂ ਹਨ, ਇਸ ਨੂੰ ਆਪਾਂ ਅੱਗੇ ਲੈ ਲਵਾਂਗੇ। ਜੇਕਰ ਉਹ ਆ ਜਾਂਦੇ ਹਨ ਤਾਂ ਅੱਜ ਹੀ ਲੈ ਲਵਾਂਗੇ। I have got information that he is coming. Next question.

------

**ਵਿਅਕਤੀ ਦੀ ਮੌਤ ਹੋਣ ਉਪਰੰਤ ਖੇਤੀਬਾੜੀ ਟਿਊਬਵੈਲ ਕੁਨੈਕਸ਼ਨ ਉਸ ਦੇ ਵਾਰਸ ਦੇ ਨਾਮ ਤਬਦੀਲ ਕਰਨਾ**

***66. ਬੀਬਾ ਨਰਿੰਦਰ ਕੌਰ ਭਰਾਜ :** ਕੀ ਊਰਜਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਪੰਜਾਬ ਸਰਕਾਰ ਦੀ ਕੋਈ ਅਜਿਹੀ ਨੀਤੀ ਹੈ ਜਿਸ ਤਹਿਤ ਕਿਸੇ ਵਿਅਕਤੀ ਦੀ ਮੌਤ ਉਪਰੰਤ ਖੇਤੀਬਾੜੀ ਟਿਊਬਵੈੱਲ ਉਸ ਦੇ ਵਾਰਸ ਦੇ ਨਾਮ ਤਬਦੀਲ ਕੀਤਾ ਜਾਂਦਾ ਹੈ;

(ਅ) ਸਾਲ 2017 ਤੋਂ ਲੈ ਕੇ ਹੁਣ ਤੱਕ ਕਿੰਨੇ ਲੋਕਾਂ ਨੇ ਅਪਲਾਈ ਕੀਤਾ; ਕਿੰਨੇ ਤਬਦੀਲ ਕੀਤੇ ਗਏ ਅਤੇ ਕਿੰਨੇ ਬਾਕੀ ਹਨ;

(ੲ) ਸਰਕਾਰ ਵਲੋਂ 2017 ਤੋਂ ਲੈ ਕੇ ਹੁਣ ਤੱਕ ਟਿਊਬਵੈੱਲ ਕੁਨੈਕਸ਼ਨ ਫੀਸ ਦੇ ਰੂਪ ਵਿੱਚ ਕਿੰਨਾ ਮਾਲੀਆ ਇਕੱਤਰ ਕੀਤਾ ਗਿਆ?

**ਸਰਦਾਰ ਹਰਭਜਨ ਸਿੰਘ** : (ੳ) ਜੀ ਹਾਂ, ਜੇਕਰ ਕਿਸੇ ਖੇਤੀਬਾੜੀ ਟਿਊਬਵੈਲ ਖਪਤਕਾਰ ਦੀ ਮੌਤ ਹੋ ਜਾਂਦੀ ਹੈ ਤਾਂ ਉਸ ਦਾ ਟਿਊਬਵੈਲ ਕੁਨੈਕਸ਼ਨ ਉਸ ਦੇ ਵਾਰਸਾਂ ਦੇ ਨਾਮ ਕਰਨ ਸਬੰਧੀ ਸਪਲਾਈ ਕੋਡ 2014 ਦੀ ਧਾਰਾ 11.6.3 ਤੇ ਹਦਾਇਤਾਂ ਉਪਲਬਧ ਹਨ। ਇਸ ਸਬੰਧੀ ਵੇਰਵੇ ਅਨੁਲਗ 'ੳ' ਨਾਲ ਨੱਥੀ ਹਨ।

(ਅ) 2017 ਤੋਂ ਲੈ ਕੇ ਅੱਜ ਤੱਕ, ਮੌਤ ਉਪਰੰਤ ਖੇਤੀਬਾੜੀ ਬਿਜਲੀ ਟਿਊਬਵੈਲ ਖਪਤਕਾਰਾਂ ਦੇ ਨਾਮ ਬਦਲਣ ਦੀ ਸਥਿਤੀ ਇਸ ਪ੍ਰਕਾਰ ਹੈ।

| ਕੁੱਲ ਅਪਲਾਈ ਅਰਜ਼ੀਆਂ | ਕੁੱਲ ਤਬਦੀਲ ਕੀਤੇ ਕੁਨੈਕਸ਼ਨ | ਬਾਕੀ ਰਹਿੰਦੇ ਕੁਨੈਕਸ਼ਨ |
|---|---|---|
| 31801 | 31781 | 20 |

(ੲ)ਪੰਜਾਬ ਸਟੇਟ ਪਾਵਰ ਕਾਰਪੋਰੇਸ਼ਨ ਲਿਮਟਿਡ ਵੱਲੋਂ 2017 ਤੋਂ ਲੈ ਕੇ ਹੁਣ ਤੱਕ ਟਿਊਬਵੈੱਲ ਕੁਨੈਕਸ਼ਨ ਫੀਸ ਦੇ ਰੂਪ ਵਿੱਚ ਕੁੱਲ ਮਾਲੀਆ 272.25 ਕਰੋੜ ਰੁਪਏ ਇੱਕਤਰ ਹੋਇਆ ਹੈ।

27.6.2022 KRAMJIT KUR/SHUBHAM 10.35

**ਬੀਬਾ ਨਰਿੰਦਰ ਕੌਰ ਭਰਾਜ:** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ ਹੈ। ਸਰ, ਇਹ ਜਿਹੜਾ ਸਵਾਲ ਹੈ, ਇਹ ਇਕੱਲਾ ਸੰਗਰੂਰ ਹਲਕੇ ਦਾ ਹੀ ਨਹੀਂ ਹੈ। ਇਹ ਪੂਰੇ ਪੰਜਾਬ ਦੇ ਕਿਸਾਨਾਂ ਦਾ ਮਸਲਾ ਹੈ। ਸਰ, ਇਸ ਪ੍ਰਸ਼ਨ ਵਿੱਚ ਮੈਂ ਕਿਸੇ ਵਿਅਕਤੀ ਦੀ ਮੌਤ ਉਪਰੰਤ ਖੇਤੀਬਾੜੀ ਟਿਊਬਵੈੱਲ ਉਸ ਦੇ ਵਾਰਿਸ ਦੇ ਨਾਮ ਦੇ ਨਾਮ ਕਰਨ ਸਬੰਧੀ ਸਵਾਲ ਪੁੱਛਿਆ ਸੀ, ਇਸ ਵਿੱਚ ਵਾਰਿਸ ਵੀ ਆ ਜਾਂਦੇ ਹਨ ਅਤੇ ਇਸ ਤੋਂ ਬਿਨਾਂ ਜਿਹੜੇ ਪ੍ਰਾਈਵੇਟ ਪਰਸਨਜ਼ ਜੋ ਕਿ ਅਦਰਜ਼ ਕੈਟਾਗਰੀ ਵਿੱਚ ਆ ਜਾਂਦੇ ਹਨ, ਉਹ ਵੀ ਇਸ ਵਿੱਚ ਕਵਰ ਹੁੰਦੇ ਹਨ।

ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਕਹਿਣਾ ਚਾਹੁੰਦੀ ਹਾਂ ਕਿ ਮੰਤਰੀ ਸਾਹਿਬ ਨੇ ਟਿਊਬਵੈੱਲ ਕੁਨੈਕਸ਼ਨ ਟਰਾਂਸਫਰ ਕਰਨ ਸਬੰਧੀ ਜਿਹੜਾ ਜਵਾਬ ਦਿੱਤਾ ਹੈ, ਇਹ ਨਾਮ ਟਰਾਂਸਫਰ ਕਰਨ ਸਬੰਧੀ ਪ੍ਰੋਸੈਸ ਬਹੁਤ ਔਖਾ ਹੈ। ਇਸ ਪ੍ਰੋਸੈਸ ਨੂੰ ਪੂਰਾ ਕਰਨਾ ਬਹੁਤ ਔਖਾ ਹੋ ਜਾਂਦਾ ਹੈ। ਮੈਂ ਸੁਝਾਅ ਦੇ ਨਾਲ ਨਾਲ ਇਹ ਵੀ ਪੁੱਛਣਾ ਚਾਹੁੰਦੀ ਹਾਂ ਕਿ ਜਦੋਂ ਕਿਸੇ ਜ਼ਮੀਨ ਦੀ ਰਜਿਸਟਰੀ ਹੋ ਜਾਂਦੀ ਹੈ ਤਾਂ ਟਿਊਬਵੈੱਲ ਕੁਨੈਕਸ਼ਨ ਨੂੰ ਟਰਾਂਸਫਰ ਕਰਨ ਲਈ ਜਿਹੜਾ ਕਾਫ਼ੀ ਔਖਾ ਪ੍ਰੋਸੀਜਰ ਹੈ, ਕੀ ਸਰਕਾਰ ਕੋਲ ਆਉਣ ਵਾਲੇ ਟਾਈਮ ਵਿੱਚ ਕੋਈ ਇਸ ਤਰ੍ਹਾਂ ਦੀ ਪਰਪੋਜ਼ਲ ਹੈ ਕਿ ਇਸ ਪ੍ਰੋਸੀਜਰ ਨੂੰ ਸੌਖਾ ਕੀਤਾ ਜਾਵੇ ਕਿਉਂਕਿ ਇਹ ਕੁਨੈਕਸ਼ਨ ਟਰਾਂਸਫਰ ਕਰਨ ਵਿੱਚ ਲੋਕਾਂ ਦੀ ਬਹੁਤ ਖੱਜਲ-ਖੁਆਰੀ ਹੁੰਦੀ ਹੈ। ਇਸ ਸਬੰਧੀ ਮੇਰੇ ਕੋਲ ਮੇਰੇ ਹਲਕੇ ਵਿੱਚੋਂ ਕਾਫ਼ੀ ਕੇਸ ਆਏ ਹਨ।

ਸਪੀਕਰ ਸਾਹਿਬ, ਮੈਂ ਇਸ ਦੇ ਨਾਲ-ਨਾਲ ਦੂਸਰਾ ਹੋਰ ਸਵਾਲ ਪੁੱਛਣਾ ਚਾਹੁੰਦੀ ਹਾਂ ਕਿ ਟਿਊਬਵੈੱਲ ਕੁਨੈਕਸ਼ਨ ਟਰਾਂਸਫਰ ਕਰਨ ਲਈ ਪ੍ਰਤੀ ਕੁਨੈਕਸ਼ਨ ਕਿੰਨੀ ਫੀਸ ਲਈ ਜਾ ਰਹੀ ਹੈ?

**ਮਾਨਯੋਗ ਸਪੀਕਰ:** ਮੰਤਰੀ ਜੀ, ਜਿਹੜੀ ਇਹ ਟਿਊਬਵੈੱਲ ਕੁਨੈਕਸ਼ਨ ਟਰਾਂਸਫਰ ਕਰਵਾਉਣ ਵੇਲੇ ਜਿਹੜੀ ਆਮ ਲੋਕਾਂ ਦੀ ਖੱਜਲ-ਖੁਆਰੀ ਹੁੰਦੀ ਹੈ, ਕੀ ਇਸ ਪ੍ਰੋਸੀਜਰ ਨੂੰ ਸਿੰਪਲੀਫਾਈ ਕਰਨ ਲਈ ਤੁਹਾਡੇ ਕੋਲ ਕੋਈ ਤਜਵੀਜ਼ ਹੈ?

**ਮੰਤਰੀ:** ਸਪੀਕਰਸਾਹਿਬ, ਸਪਲਾਈ ਕੋਡ 2014 ਦੀ ਧਾਰਾ 11.6.3 ਤੇ ਹਦਾਇਤਾਂ ਉਪਲਬਧ ਹਨ। ਇਸ ਸਬੰਧੀ ਅਨੁਲੱਗ 'ੳ' ਨਾਲ ਨੱਥੀ ਕੀਤਾ ਗਿਆ ਹੈ। ਇਸ ਤੋਂ ਇਲਾਵਾ ਇਸ ਪ੍ਰਕਿਰਿਆ ਨੂੰ ਸਰਲ ਕਰਨ ਸਬੰਧੀ ਅਸੀਂ ਜ਼ਰੂਰ ਗੰਭੀਰਤਾ ਨਾਲ ਵਿਚਾਰ ਕਰਾਂਗੇ।

**ਬੀਬਾ ਨਰਿੰਦਰ ਕੌਰ ਭਰਾਜ:** ਸਰ, ਜੋ ਹਦਾਇਤਾਂ ਅਨੁਲੱਗ ਵਿੱਚ ਦਰਸਾਈਆਂ ਗਈਆਂ ਹਨ, ਮੈਂ ਉਹ ਵੇਖ ਚੁੱਕੀ ਹਾਂ ਪਰ ਮੈਂ ਦੱਸਣਾ ਚਾਹੁੰਦੀ ਹਾਂ ਕਿ ਇੱਕ ਤਾਂ ਇਨ੍ਹਾਂ ਹਦਾਇਤਾਂ ਨੂੰ ਪੂਰਾ ਕਰਨਾ ਲੋਕਾਂ ਲਈ

ਬਹੁਤ ਔਖਾ ਹੈ, ਦੂਸਰੀ ਗੱਲ ਇਸ ਵਿੱਚ ਵਾਰਿਸਾਂ ਨੂੰ ਕੁਨੈਕਸ਼ਨ ਟਰਾਂਸਫਰ ਕਰਨ ਬਾਰੇ ਦੱਸਿਆ ਗਿਆ ਹੈ ਪਰ ਜਿਹੜੇ ਅਦਰਜ਼ ਕੈਟਾਗਰੀ ਵਾਲੇ ਹੁੰਦੇ ਹਨ, ਉਨ੍ਹਾਂ ਦੇ ਲਈ ਇਸ ਪ੍ਰੋਸੀਜਰ ਨੂੰ ਫਾਲੋ ਕਰਨਾ ਕਿਤੇ ਵੀ ਸੰਭਵ ਨਹੀਂ ਹੈ। ਅੱਜਕੱਲ੍ਹ ਬਹੁਤ ਸਾਰੇ ਕੋਰਟ ਕੇਸ ਅਤੇ ਰੌਲੇ ਚੱਲ ਰਹੇ ਹਨ ਕਿਉਂਕਿ ਇਹ ਟਿਊਬਵੈਲ ਕੁਨੈਕਸ਼ਨ ਦੂਜਿਆਂ ਦੇ ਨਾਮ ਨਹੀਂ ਹੋ ਰਹੇ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਆਪਣੇ ਹਲਕੇ ਦੇ ਸਬੰਧਿਤ ਕੇਸ ਮੰਤਰੀ ਸਾਹਿਬ ਨੂੰ ਦੇ ਦੇਣਾ ਚਾਹੁੰਦੀ ਹਾਂ।

**ਮਾਨਯੋਗ ਸਪੀਕਰ:** ਮੰਤਰੀ ਜੀ, ਬੀਬਾ ਜੀ ਇਹ ਕਹਿਣਾ ਚਾਹ ਰਹੇ ਹਨ ਕਿ ਜਦੋਂ ਜ਼ਮੀਨ ਅੱਗੇ ਵਿਕ ਜਾਂਦੀ ਹੈ ਤਾਂ ਉਸ ਹਾਲਾਤ ਵਿੱਚ ਟਿਊਬਵੈੱਲ ਕੁਨੈਕਸ਼ਨ ਟਰਾਂਸਫਰ ਕਰਨ ਲਈ ਜੋ ਪ੍ਰਸੈਸ ਹੈ, ਕੀ ਉਸ ਨੂੰ ਸਿੰਪਲੀਫਾਈ ਕਰਨ ਲਈ ਤੁਹਾਡੇ ਕੋਲ ਕੋਈ ਤਜਵੀਜ਼ ਹੈ?

**ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਹੁਣ ਤੱਕ ਜੋ ਪ੍ਰੋਸੀਜਰ ਹਨ, ਉਹ ਸਪਲਾਈ ਕੋਡ ਵਿੱਚ ਹਨ, ਇਨ੍ਹਾਂ ਨੂੰ ਸਰਲ ਕਰਨ ਦੀ ਲੋੜ ਹੈ ਤਾਂ ਕਿ ਕਿਸੇ ਵੀ ਖਪਤਕਾਰ ਨੂੰ ਕੋਈ ਵੀ ਮੁਸ਼ਕਲ ਦਾ ਸਾਹਮਣਾ ਨਾ ਕਰਨਾ ਪਵੇ, ਇਸ ਬਾਰੇ ਅਸੀਂ ਇਸ ਪ੍ਰੋਸੀਜਰ ਨੂੰ ਜ਼ਰੂਰ ਸਰਲ ਕਰਾਂਗੇ।

**ਸ਼੍ਰੀਮਤੀ ਇੰਦਰਜੀਤ ਕੌਰ ਮਾਨ:** ਸਪੀਕਰ ਸਾਹਿਬ, ਜਿਹੜੀਆਂ ਸਾਡੀਆਂ ਪੰਚਾਇਤ ਲੈਂਡਜ਼ ਹਨ, ਉਨ੍ਹਾਂ ਦੀ ਆਮਦਨ ਦਾ ਸੋਰਸ ਵੀ ਵਧਾਉਣ ਵਾਸਤੇ ਅਤੇ ਉਨ੍ਹਾਂ ਜ਼ਮੀਨਾਂ ਵਾਸਤੇ ਪਰਟੀਕੁਲਰ ਕੁਨੈਕਸ਼ਨ ਲੈਣ ਵਾਸਤੇ ਕੀ ਸਰਕਾਰ ਦਾ ਕੋਈ ਅਲੱਗ ਤੋਂ ਕੋਟਾ ਰੱਖਿਆ ਹੁੰਦਾ ਹੈ, ਇਨ੍ਹਾਂ ਵਾਸਤੇ ਵੱਖਰੇ ਕੋਟੇ ਦੀ ਇਸ ਵੇਲੇ ਬਹੁਤ ਜ਼ਰੂਰਤ ਹੈ ਕਿਉਂਕਿ ਜਿਹੜੀਆਂ ਪੰਚਾਇਤੀ ਜ਼ਮੀਨਾਂ ਹਨ, ਉਨ੍ਹਾਂ ਕੋਲ ਪਾਣੀ ਦੀ ਸਹੂਲਤ ਨਹੀਂ ਹੈ। ਜਿਸ ਕਾਰਨ ਉਹ ਜ਼ਮੀਨਾਂ ਅੱਧੇ ਭਾਅ ਦੇ ਉਤੇ ਠੇਕੇ 'ਤੇ ਚੜ੍ਹਦੀਆਂ ਹਨ। ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਕੋਲੋਂ ਇਸੇ ਸਬੰਧ ਵਿੱਚ ਪੁੱਛਣਾ ਚਾਹੁੰਦੀ ਹਾਂ ਕਿ ਕੀ ਇਸ ਤੇ ਵਿਚਾਰ ਕੀਤਾ ਜਾਵੇਗਾ ?

**ਮਾਨਯੋਗ ਸਪੀਕਰ:** ਬੀਬਾ ਜੀ, ਇਸ ਵਾਸਤੇ ਵੱਖਰਾ ਸਵਾਲ ਬਣਦਾ ਹੈ।

**ਸਰਦਾਰ ਜਗਰੂਪ ਸਿੰਘ ਗਿੱਲ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਸਪਲੀਮੈਂਟਰੀ ਪੁੱਛਣਾ ਚਾਹੁੰਦਾ ਹਾਂ ਔਰ ਇਹ ਸੁਝਾਅ ਦੇ ਰੂਪ ਵਿੱਚ ਵੀ ਹੈ। ਜਦੋਂ ਕਿਸੇ ਵੀ ਜ਼ਮੀਨ ਦੀ ਟਰਾਂਸਫਰ ਹੁੰਦੀ ਹੈ, ਬੇਸ਼ੱਕ ਉਹ ਮੋਰਟਗੇਜ ਹੋਵੇ, ਬੇਸ਼ੱਕ ਸੇਲ ਹੋਵੇ, ਵਿੱਲ ਹੋਵੇ ਤਾਂ ਗਿਫਟ ਹੋਵੇ ਤਾਂ ਉਸ ਵਿੱਚ ਸਭ ਕੁਝ ਦਰਜ ਹੁੰਦਾ ਹੈ ਕਿ ਮੈਂ ਆਪਣੇ ਸਾਰੇ ਰਾਈਟਸ ਖਾਲ, ਪਹੀ, ਦਰੱਖਤ ਅਤੇ ਟਿਊਬਵੈੱਲ ਕੁਨੈਕਸ਼ਨ ਅੱਗੇ ਸਬੰਧਿਤਾਂ ਨੂੰ ਟਰਾਂਸਫਰ ਕਰਦਾ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿੱਚ ਡਿਪਾਰਟਮੈਂਟ ਵੱਲੋਂ ਕਿਉਂ ਨਾ ਇੱਕ ਸਿੰਪਲ ਚਿੱਠੀ ਜਾਰੀ ਕਰ ਦਿੱਤੀ ਜਾਵੇ ਕਿ ਰਜਿਸਟਰੀ ਵਿੱਚ ਦਰਜ ਜਿਹੜੇ ਉਸ ਦੇ ਰਾਈਟਸ ਹਨ, ਜਿਹੜੇ ਉਸ ਨੇ ਇੰਟਰੋਡਿਊਸ ਕਰ ਦਿੱਤੇ, ਆਟੋਮੈਟੀਕਲੀ ਉਹ ਜਿਹੜੇ ਕੁਨੈਕਸ਼ਨ ਹਨ,

ਉਨ੍ਹਾਂ ਦੇ ਨਾਲ ਹੀ ਟਰਾਂਸਫਰ ਹੋਣ, ਜਿਸ ਦੇ ਨਾਲ ਕਿਸਾਨਾਂ ਦੀ ਖੱਜਲ-ਖੁਆਰੀ ਵੀ ਬਚੇਗੀ ਅਤੇ ਸਰਕਾਰ ਦਾ ਸਮਾਂ ਵੀ ਬਚੇਗਾ।

27.06.2022/10.40/ਹਰਪ੍ਰੀਤ ਸਿੰਘ/ਹਰਜਿੰਦਰ ਸਿੰਘ ਟਿਵਾਣਾ

**ਸਰਦਾਰ ਜਗਰੂਪ ਸਿੰਘ ਗਿੱਲ:** ਇਸ ਦੀ ਇਕ ਟਰਾਂਸਫਰ ਫੀਸ ਰੱਖ ਦਿੱਤੀ ਜਾਵੇ ਅਤੇ ਜਿੱਥੇ ਸਕਸੈਸ਼ਨ ਦਾ ਸਵਾਲ ਹੈ ਉਥੇ ਸਕਸੈਸ਼ਨ ਸਰਟੀਫਿਕੇਟ ਜਾਂ ਵਿਰਾਸਤ ਇੰਤਕਾਲ ਦੇਖ ਕੇ ਉਨ੍ਹਾਂ ਦੇ ਮੁਤਾਬਿਕ ਕੁਨੈਕਸ਼ਨ ਤੁਰੰਤ ਟਰਾਂਸਫਰ ਕੀਤੇ ਜਾਣੇ ਚਾਹੀਦੇ ਹਨ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਰਕਾਰ ਦੇ ਵਿਚਾਰ ਅਧੀਨ ਹੈ?

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਸਰਕਾਰ ਕੋਈ ਟਰਾਂਸਫਰ ਫੀਸ ਲਗਾ ਕੇ ਇਸ ਪ੍ਰਾਸੈਸ ਨੂੰ ਸਿੰਪਲੀਫਾਈ ਕਰਨ ਦਾ ਇਰਾਦਾ ਰੱਖਦੀ ਹੈ?

**ਮੰਤਰੀ:** ਸਪੀਕਰ ਸਾਹਿਬ, ਸਾਡੀ ਸਰਕਾਰ ਪੂਰੀ ਤਰ੍ਹਾਂ ਪਬਲਿਕ ਇੰਟਰਸਟ ਦੇ ਵਿਚ ਕੰਮ ਕਰ ਰਹੀ ਹੈ।ਸਾਨੂੰ ਪਤਾ ਹੈ ਕਿ ਜਦੋਂ ਖਪਤਕਾਰ ਆਪਣੇ ਕੁਨੈਕਸ਼ਨ ਟਰਾਂਸਫਰ ਕਰਵਾਉਂਦੇ ਹਨ ਤਾਂ ਖਪਤਕਾਰਾਂ ਨੂੰ ਬਹੁਤ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ। ਇਹ ਸਰਕਾਰ ਦੇ ਵਿਚਾਰ ਅਧੀਨ ਹੈ ਕਿ ਇਹ ਪਾਲਿਸੀ ਸਰਲ ਕਰ ਦਿੱਤੀ ਜਾਵੇ ਤਾਂ ਕਿ ਲੋਕਾਂ ਅਤੇ ਖਪਤਕਾਰਾਂ ਨੂੰ ਕਿਸੇ ਵੀ ਤਰ੍ਹਾਂ ਦੀ ਕੋਈ ਮੁਸ਼ਕਲ ਦਾ ਸਾਹਮਣਾ ਨਾ ਕਰਨਾ ਪਵੇ।

**ਸ਼੍ਰੀ ਗੁਰਲਾਲ ਘਨੌਰ:** ਸਪੀਕਰ ਸਾਹਿਬ, ਮੇਰੇ ਇਲਾਕੇ ਦੇ ਪੰਜ ਪਿੰਡਾਂ ਵਿਚ ਜ਼ਮੀਨ ਐਕਵਾਇਰ ਹੋ ਗਈ ਹੈ ਅਤੇ ਉੱਥੇ ਕੁਨੈਕਸ਼ਨ ਟਰਾਂਸਫਰ ਦੀ ਬਹੁਤ ਵੱਡੀ ਦਿੱਕਤ ਆ ਰਹੀ ਹੈ। ਮੇਰਾ ਇਲਾਕਾ ਘਨੌਰ ਘੱਗਰ ਦਾ ਇਲਾਕਾ ਹੈ, ਇਹ ਹਰ ਸਾਲ ਹੜ੍ਹਾਂ ਦੀ ਮਾਰ ਝੱਲਦਾ ਹੈ।ਇਕ ਪਾਸੇ ਆਪਾਂ ਕਹਿੰਦੇ ਹਾਂ ਕਿ ਧਰਤੀ ਹੇਠਲਾ ਪਾਣੀ ਘੱਟ ਤੋਂ ਘੱਟ ਕੱਢਣਾ ਹੈ। ਮੈਂ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਘੱਗਰ ਦੇ ਵਿਚੋਂ ਪਾਣੀ ਕੱਢਦੇ ਹਨ ਜਾਂ ਨਾਲਿਆਂ ਵਿਚੋਂ ਸਿੰਚਾਈ ਦੇ ਰੂਪ ਵਿਚ ਪਾਣੀ ਕੱਢਦੇ ਹਨ। ਮੈਨੂੰ ਲਗਦਾ ਹੈ ਕਿ ਉਨ੍ਹਾਂ ਲੋਕਾਂ ਨੂੰ ਕੁਨਕੈਸ਼ਨ ਦੇਣ ਵਿਚ ਪਹਿਲ ਦੇਣੀ ਚਾਹੀਦੀ ਹੈ ਕਿਉਂਕਿ ਉਹ ਧਰਤੀ ਹੇਠਲੇ ਪਾਣੀ ਨੂੰ ਵੀ ਬਚਾ ਰਹੇ ਹਨ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਤੁਹਾਡਾ ਸਵਾਲ ਕੀ ਹੈ?

**ਸ਼੍ਰੀ ਗੁਰਲਾਲ ਘਨੌਰ:** ਸਪੀਕਰ ਸਾਹਿਬ, ਸਵਾਲ ਇਹ ਹੈ ਕਿ ਐਕਵਾਇਰ ਹੋਈਆਂ ਜ਼ਮੀਨਾਂ ਦੇ ਕੁਨੈਕਸ਼ਨਾਂ ਨੂੰ ਜਲਦੀ ਤੋਂ ਜਲਦੀ ਉਨ੍ਹਾਂ ਦੀਆਂ ਨਿੱਜੀ ਜ਼ਮੀਨਾਂ ਵਿਚ ਟਰਾਂਸਫਰ ਕੀਤਾ ਜਾਵੇ ਅਤੇ ਦੂਸਰਾ ਘੱਗਰ ਦੇ ਕੰਢੇ ਤੇ ਵੱਸ ਰਹੇ ਲੋਕਾਂ ਨੂੰ ਪਹਿਲ ਦੇ ਅਧਾਰ ਤੇ ਕੁਨੈਕਸ਼ਨ ਦਿੱਤੇ ਜਾਣ।

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਐਕਵਾਇਰ ਹੋਈਆਂ ਜ਼ਮੀਨਾਂ ਲਈ ਕੁਨੈਕਸ਼ਨ ਟਰਾਂਸਫਰ ਦਾ ਕੋਈ ਵੱਖਰਾ ਸਿੰਪਲੀਫਾਈ ਪ੍ਰਾਸੈਸ ਹੋ ਸਕਦਾ ਹੈ?

**ਮੰਤਰੀ:** ਬਿਲਕੁਲ ਜੀ। ਇਸ ਬਾਰੇ ਸਰਕਾਰ ਵਿਚਾਰ ਕਰ ਰਹੀ ਹੈ ਕਿ ਘੱਗਰ ਦੇ ਇਲਾਕੇ ਵਿਚ ਕੋਈ ਸਰਲ ਨੀਤੀ ਦੇ ਦਿੱਤੀ ਜਾਵੇ।

**ਮਾਨਯੋਗ ਸਪੀਕਰ:** ਮੈਂ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਤੁਹਾਡੀਆਂ ਸੀਟਾਂ ਤੇ ਮਾਈਕ ਲੱਗੇ ਹਨ, ਉਹ ਬੜੇ ਸੈਂਸਟਿਵ ਹਨ। ਤੁਹਾਨੂੰ ਮਾਈਕ ਫੜ ਕੇ ਝੁਕਣ ਦੀ ਲੋੜ ਨਹੀਂ ਹੈ। ਤੁਸੀਂ ਸਿੱਧਾ ਖੜ੍ਹਾ ਰਹਿ ਕੇ ਵੀ ਬੋਲ ਸਕਦੇ ਹੋ।

-------

## ਮੱਲਾਂ ਵਾਲਾ ਖੇਡ ਸਟੇਡੀਅਮ ਬਣਾਉਣ ਲਈ ਗਰਾਂਟ ਜਾਰੀ ਕਰਨਾ

*301 **ਸ਼੍ਰੀ ਨਰੇਸ਼ ਕਟਾਰੀਆ :** ਕੀ ਖੇਡ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੱਲਾਂ ਵਾਲਾ, ਤਹਿਸੀਲ ਜ਼ੀਰਾ ਵਿਖੇ ਖੇਡ ਸਟੇਡੀਅਮ ਬਣਾਉਣ ਲਈ ਗਰਾਂਟ ਕਦੋਂ ਤੱਕ ਜਾਰੀ ਕਰ ਦਿੱਤੀ ਜਾਵੇਗੀ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ:**ਸ਼੍ਰੀਮਾਨ ਜੀ, ਜੀ ਨਹੀਂ, ਹਾਲ ਦੀ ਘੜੀ ਪਿੰਡ ਮੱਲਾਂ ਵਾਲਾ, ਤਹਿਸੀਲ ਜ਼ੀਰਾ ਵਿਖੇ ਖੇਡ ਸਟੇਡੀਅਮ ਦੀ ਉਸਾਰੀ ਲਈ ਗਰਾਂਟ ਜਾਰੀ ਕਰਨ ਲਈ ਫੰਡ ਉਪਲਬਧ ਨਹੀਂ ਹਨ।

**ਸ਼੍ਰੀ ਨਰੇਸ਼ ਕਟਾਰੀਆ:** ਸਪੀਕਰ ਸਾਹਿਬ, ਸਾਡਾ ਮੱਲਾਂ ਵਾਲਾ ਨਗਰ ਜ਼ੀਰੇ ਹਲਕੇ ਦਾ ਸਭ ਤੋਂ ਪਛੜਿਆ ਹੋਇਆ ਨਗਰ ਹੈ। ਇੱਥੇ ਕੋਈ ਗਰਾਊਂਡ ਨਹੀਂ ਹੈ। ਅੱਜ-ਕੱਲ੍ਹ ਬੱਚੇ ਨਸ਼ਿਆਂ ਵਾਲੇ ਪਾਸੇ ਜਾ ਰਹੇ ਹਨ ਅਤੇ ਨਸ਼ਿਆਂ ਤੋਂ ਬਚਾਉਣ ਲਈ ਸਭ ਤੋਂ ਵੱਡਾ ਉਪਰਾਲਾ ਹਰ ਪਿੰਡ ਵਿਚ ਸਟੇਡੀਅਮ ਬਣਾ ਕੇ ਕੀਤਾ ਜਾ ਸਕਦਾ ਹੈ। ਇਸ ਕਰਕੇ ਮੇਰੀ ਮੰਤਰੀ ਜੀ ਨੂੰ ਬੇਨਤੀ ਹੈ।

**ਮਾਨਯੋਗ ਸਪੀਕਰ:** ਬੇਨਤੀ ਨਹੀਂ, ਤੁਸੀਂ ਸਵਾਲ ਕਰੋ।

**ਸ਼੍ਰੀ ਨਰੇਸ਼ ਕਟਾਰੀਆ:** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਨੂੰ ਟਾਈਮ ਬਾਊਂਡ ਕੀਤਾ ਜਾਵੇ।

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਤੁਸੀਂ ਟਾਈਮ ਬਾਊਂਡ ਕਰੋਗੇ?

**ਮੰਤਰੀ:** ਸਪੀਕਰ ਸਾਹਿਬ, ਮੈਂ ਪਰਸੋਂ ਵੀ ਇਕ ਸਵਾਲ ਦੇ ਜਵਾਬ ਵਿਚ ਕਿਹਾ ਸੀ ਕਿ ਅੱਜ ਸਾਰੇ ਪੰਜਾਬ ਵਿਚ ਗਰਾਊਂਡਾਂ ਦੀ ਜ਼ਰੂਰਤ ਹੈ। ਮੈਂਬਰ ਸਾਹਿਬ ਨੇ ਸਵਾਲ ਸਟੇਡੀਅਮ ਦਾ ਲਗਾਇਆ ਸੀ। ਇਆਲੀ ਸਾਹਿਬ ਨੇ ਜ਼ਿਕਰ ਕੀਤਾ ਸੀ ਕਿ ਪੰਜਾਬ ਵਿਚ ਗਰਾਊਂਡ ਬਣਾਏ ਜਾਣੇ ਚਾਹੀਦੇ ਹਨ। ਮੱਲਾ ਪਿੰਡ ਤਾਂ ਕੀ, ਅਸੀਂ ਤਾਂ ਚਾਹੁੰਦੇ ਹਾਂ ਕਿ ਪੰਜਾਬ ਦੇ ਹਰ ਪਿੰਡ ਵਿਚ ਗਰਾਊਂਡ ਬਣਨ। ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇਕਰ ਮੱਲਾ ਪਿੰਡ ਵਿਚ ਜ਼ਮੀਨ ਹੈ, ਚਾਹੇ ਕੋਈ ਪੰਚਾਇਤੀ ਜ਼ਮੀਨ ਹੋਵੇ ਜਾਂ ਕੋਈ ਹੋਰ ਜ਼ਮੀਨ ਜੇਕਰ ਤੁਸੀਂ ਮੁਹੱਈਆ ਕਰਵਾ ਸਕਦੇ ਹੋ ਤਾਂ ਅਸੀਂ ਉਥੇ ਗਰਾਊਂਡ ਜ਼ਰੂਰ ਬਣਾ ਦਿਆਂਗੇ।

**ਸ਼੍ਰੀ ਨਰੇਸ਼ ਕਟਾਰੀਆ:** ਸਪੀਕਰ ਸਾਹਿਬ, ਗਰਾਊਂਡ ਵਾਸਤੇ ਸਾਡੇ ਕੋਲ ਜ਼ਮੀਨ ਹੈ, ਅਸੀਂ ਮੁਹੱਈਆ ਕਰਵਾ ਦਿਆਂਗੇ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੋਂ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਮੇਰਾ ਖਿਆਲ ਹੈ ਕਿ ਸ਼੍ਰੀ ਗੁਰਲਾਲ ਘਨੌਰ ਜੀ ਨੂੰ ਇਸ ਸਵਾਲ ਦੀ ਸਪਲੀਮੈਂਟਰੀ ਦੇ ਦਿੱਤੀ ਜਾਵੇ ਕਿਉਂਕਿ ਇਹ ਅੰਤਰਰਾਸ਼ਟਰੀ ਪਲੇਅਰ ਰਹੇ ਹਨ।

27.06.2022/10.45/ਅਮਨਦੀਪ ਕੌਰ

**ਸ਼੍ਰੀ ਗੁਰਲਾਲ ਘਨੌਰ:** ਧੰਨਵਾਦ ਸਪੀਕਰ ਸਾਹਿਬ, ਮੈਂ ਬਿਲਕੁਲ ਮੰਤਰੀ ਸਾਹਿਬ ਜੀ ਦੀ ਗੱਲ ਨਾਲ ਸਹਿਮਤ ਹਾਂ ਕਿਉਂਕਿ ਮੈਂ 20-22 ਸਾਲ ਸਾਰਾ ਕੁੱਝ ਆਪਣੇ ਤੇ ਹੰਢਾਇਆ ਹੈ। ਸਰਦਾਰ ਪਰਗਟ ਸਿੰਘ ਜੀ ਸਾਹਮਣੇ ਬੈਠੇ ਸਮਾਈਲ ਦੇ ਰਹੇ ਹਨ। ਉਨ੍ਹਾਂ ਨੇ ਵੀ ਬਹੁਤ ਕੁੱਝ ਆਪਣੇ ਤੇ ਹੰਢਾਇਆ ਹੈ। ਸਾਨੂੰ ਵੱਧ ਤੋਂ ਵੱਧ ਗਰਾਊਂਡਾਂ ਬਣਾਉਣੀਆਂ ਚਾਹੀਦੀਆਂ ਹਨ ਤਾਂ ਕਿ ਬੱਚੇ ਗਰਾਊਂਡ ਤੱਕ ਪਹੁੰਚ ਸਕਣ। ਪੰਚਾਇਤਾਂ ਨੂੰ ਵੀ ਅਤੇ ਇਲਾਕੇ ਦੇ ਮੁਹਤਬਰ ਸੱਜਣਾਂ ਨੂੰ ਵੀ ਇਸ ਗੱਲ ਵੱਲ ਧਿਆਨ ਦੇਣਾ ਚਾਹੀਦਾ ਹੈ। ਸ਼੍ਰੀ ਮੀਤ ਹੇਅਰ ਜੀ ਦੀ ਸੋਚ ਵੀ ਬਹੁਤ ਵਧੀਆ ਹੈ। ਸਾਡੇ ਕੋਲ ਏਕੜ, 2 ਏਕੜ ਗਰਾਊਂਡਾਂ ਦੇ ਲਈ ਪੰਚਾਇਤੀ ਜ਼ਮੀਨਾਂ ਪਈਆਂ ਹਨ, ਮੈਂ ਸ਼੍ਰੀ ਮੀਤ ਹੇਅਰ ਜੀ ਨੂੰ ਬੇਨਤੀ ਕਰਦਾ ਹਾਂ ਕਿ ਕੋਈ ਇਹੋ ਜਿਹੀ ਪਾਲਿਸੀ ਬਣਾਈ ਜਾਵੇ ਕਿ ਜਿਹੜਾ ਵੀ ਐਮ.ਐਲ.ਏ ਸਾਹਿਬਾਨ ਵੱਧ ਤੋਂ ਵੱਧ ਗਰਾਊਂਡਾਂ ਬਣਾਏਗਾ, ਉਸ ਨੂੰ ਵੱਧ ਤੋਂ ਵੱਧ ਗਰਾਂਟ ਦਿੱਤੀ ਜਾਵੇਗੀ। ਮੈਂ ਅੱਜ ਹੀ ਇਹ ਗੱਲ ਦੱਸਣੀ ਚਾਹੁੰਦਾ ਹਾਂ ਕਿ ਮੇਰੇ ਕੋਲ 10-12 ਪਿੰਡਾਂ ਦੀਆਂ ਗਰਾਊਂਡਾਂ ready ਪਈਆਂ ਹਨ, ਜਦੋਂ ਮਰਜ਼ੀ ਆ ਜਾਓ, ਚੈੱਕ ਕਰ ਲਓ, ਉੱਥੇ ਬੱਚੇ ਖੇਡਣ ਦੇ ਲਈ ਰੈਡੀ ਹਨ। ਮੈਂ ਅੱਜ ਸਵੇਰੇ ਹੀ ਆਪਣੀ ਟੀਮ ਨੂੰ ਗੱਡੀ ਤੇ ਆਉਂਦੀ ਵਾਰੀ ਕਹਿ ਕੇ ਆਇਆ ਹਾਂ ਕਿ ਆਪਾਂ ਇੱਕ ਮਹੀਨੇ ਦੇ ਵਿੱਚ-ਵਿੱਚ 10 ਗਰਾਊਂਡਾਂ ਚੱਲਦੀਆਂ ਕਰਨੀਆਂ ਹਨ। ਧੰਨਵਾਦ ਮੀਤ ਜੀ, ਤੁਹਾਡੀ ਸੋਚ ਬਹੁਤ ਵਧੀਆ ਹੈ।ਆਪਾਂ ਨੂੰ ਜ਼ਿਆਦਾ ਗਰਾਊਂਡਾਂ ਬਣਾਉਣੀਆਂ ਹਨ। ਬਿਲਡਿੰਗਾਂ ਤੇ ਧਿਆਨ ਦੇਣ ਦੀ ਬਜਾਏ, ਆਪਣੇ ਯੂਥ ਦੇ ਉਤੇ, ਖੇਡਾਂ ਦੇ ਉਤੇ ਧਿਆਨ ਦੇਈਏ ਕਿ ਆਪਾਂ ਬੱਚਿਆਂ ਨੂੰ ਗਰਾਊਂਡ ਦੇ ਵਿੱਚ ਕਿਵੇਂ ਲੈ ਕੇ ਜਾਣਾ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਹਾਂ ਜੀ ਮੰਤਰੀ ਜੀ, ਕੀ ਕੋਈ ਵੱਖਰੀ ਪਾਲਿਸੀ ਬਣਾ ਰਹੇ ਹੋ?

**ਮੰਤਰੀ:** ਸਪੀਕਰ ਸਾਹਿਬ, ਗੁਰਲਾਲ ਜੀ ਬੜੇ ਵੱਡੇ international player ਰਹੇ ਹਨ। ਇਨ੍ਹਾਂ ਦੇ ਦਿਲ ਵਿੱਚ ਇਹ ਦਰਦ ਵੀ ਹੈ ਕਿ ਅੱਜ ਪੰਜਾਬ ਖੇਡਾਂ ਵਿੱਚ ਬਹੁਤ ਜ਼ਿਆਦਾ ਪੱਛੜ ਚੁੱਕਿਆ ਹੈ। ਹੁਣ ਖੇਲ੍ਹੋ ਇੰਡੀਆ ਵਿੱਚ ਵੀ ਅਸੀਂ ਗਏ ਹਾਂ। ਸਰਦਾਰ ਪਰਗਟ ਸਿੰਘ ਜੀ ਬੈਠੇ ਹਨ, ਜੇ ਮੈਂ ਗਲਤ ਨਹੀਂ ਤਾਂ ਸਾਲ 2004-05 ਤੱਕ ਪੰਜਾਬ ਪਹਿਲੇ ਨੰਬਰ ਤੇ ਰਹਿੰਦਾ ਸੀ। ਅੱਜ ਅਸੀਂ ਬਹੁਤ ਜ਼ਿਆਦਾ ਪੱਛੜ ਚੁੱਕੇ ਹਾਂ। ਇਸ ਦਾ ਕਾਰਨ ਇਹੀ ਹੈ ਕਿ ਪੰਜਾਬ ਵਿੱਚ ਜਿਹੜਾ sports culture ਸੀ, ਉਹ ਖਤਮ ਹੋ ਚੁੱਕਿਆ ਹੈ। ਅੱਜ ਜ਼ਰੂਰਤ ਹੈ ਕਿ sports culture ਨੂੰ revive ਕੀਤਾ ਜਾਵੇ। ਉਸ ਦੇ ਲਈ ਮੈਂ ਪਰਸੋਂ ਵੀ ਕਿਹਾ ਸੀ,

ਇੱਥੇ ਸਾਰੇ ਹੀ ਮਾਨਯੋਗ ਮੈਂਬਰ ਸਾਹਿਬ ਬੈਠੇ ਹਾਂ, ਸਾਨੂੰ ਸਾਰਿਆਂ ਨੂੰ ਹੀ ਇਹ ਹੰਭਲਾ ਮਾਰਨਾ ਚਾਹੀਦਾ ਹੈ, ਚਾਹੇ ਸਾਡੇ ਆਪੋਜ਼ੀਸ਼ਨ ਦੇ ਸਾਥੀ ਹਨ, ਚਾਹੇ ਜਿਹੜੇ ਸਰਕਾਰੀ ਧਿਰ ਵਿੱਚ ਬੈਠੇ ਹਨ, ਸਾਨੂੰ ਸਾਰਿਆਂ ਨੂੰ ਆਪਣੇ ਹਲਕਿਆਂ ਵਿੱਚ ਵੱਧ ਤੋਂ ਵੱਧ ਪੰਚਾਇਤਾਂ ਦੇ ਨਾਲ ਗੱਲ ਕਰਕੇ ਅਤੇ ਉਨ੍ਹਾਂ ਤੋਂ ਜ਼ਮੀਨਾਂ ਲੈ ਕੇ ਗਰਾਊਂਡ ਤਿਆਰ ਕਰਨੇ ਚਾਹੀਦੇ ਹਨ। ਇੱਥੇ ਇਆਲੀ ਸਾਹਿਬ ਬੈਠੇ ਹਨ, ਮੈਨੂੰ ਨਹੀਂ ਲਗਦਾ ਕਿ ਜੇ ਅਸੀਂ ਗਰਾਊਂਡ ਤਿਆਰ ਕਰਨੇ ਹਨ ਤਾਂ ਚਾਹੇ ਬਹੁਤੇ ਕਮਰੇ ਨਾ ਪਾਈਏ, ਪੌੜੀਆਂ ਨਾ ਵੀ ਬਣਾਈਏ ਪਰ ਵਾਸ਼ਰੂਮ ਅਤੇ ਇੱਕ ਅੱਧਾ ਕਮਰਾ ਜ਼ਰੂਰ ਬਣਾ ਦੇਈਏ। ਇਸ ਤਰ੍ਹਾਂ ਬਹੁਤਾ ਖਰਚਾ ਵੀ ਨਹੀਂ ਆਏਗਾ। ਇੱਛਾ ਸ਼ਕਤੀ ਦੀ ਜ਼ਰੂਰਤ ਹੈ। ਇਸ ਦੇ ਲਈ ਸਰਕਾਰ 100% committed ਹੈ। ਸੀ.ਐਮ. ਸਾਹਿਬ ਨੇ ਕਿਹਾ ਕਿ ਜਿਹੜੇ ਗਰਾਊਂਡ ਹਨ, ਹਰ ਹਲਕੇ ਵਿੱਚ ਜਿੱਥੇ ਕਿਤੇ ਵੀ ਪੰਚਾਇਤੀ ਜ਼ਮੀਨ ਹੈ, ਹਰ ਕਿਤੇ ਸਰਕਾਰ ਬਣਾਉਣ ਦੀ ਕੋਸ਼ਿਸ਼ ਕਰੇਗੀ। ਇਕੱਲੇ ਗਰਾਊਂਡ ਹੀ ਨਹੀਂ, ਮੈਂ ਕਈ ਥਾਵਾਂ ਤੇ ਹੋਸਟਲ ਵੀ visit ਕਰਕੇ ਆਇਆ, ਮੈਂ ਦੇਖਿਆ ਹੈ ਕਿ ਆਮ ਤੌਰ ਤੇ ਜਿਹੜੇ ਖਿਡ਼ਾਰੀ ਹਨ ਜਿਹੜੇ ਵਿੰਗਜ਼ ਦੇ ਹਨ, ਹੋਸਟਲ ਦੇ ਵਿੱਚ ਹਨ, ਉਹ ਗਰੀਬ ਘਰਾਂ ਦੇ ਹਨ। ਕੱਲ੍ਹ ਰੋੜੀ ਸਾਹਿਬ ਨੇ ਵੀ ਸਵਾਲ ਕੀਤਾ ਸੀ ਕਿ ਉੱਥੇ mess ਨਹੀਂ ਚੱਲ ਰਹੀ। ਅਸੀਂ ਖਿਡ਼ਾਰੀਆਂ ਦੀ diet ਲਈ co-operative mess ਵੀ ਚਲਾ ਰਹੇ ਹਾਂ। ਸਾਲ 2016 ਤੋਂ ਬਾਅਦ ਜਿਹੜਾ election year ਸੀ, ਮੈਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ election year ਦੇ ਵਿੱਚ ਇੱਥੇ ਬੜਾ ਕੁਝ ਹੋ ਜਾਂਦਾ ਹੈ। ਪੰਜਾਬ ਦੇ ਕਿਸੇ ਵੀ ਖਿਡ਼ਾਰੀ ਨੂੰ ਜੇ ਮੈਂ ਗਲਤ ਨਹੀਂ ਤਾਂ ਸਾਲ 2016 ਤੋਂ ਬਾਅਦ ਕੋਈ equipment ਤੱਕ ਨਹੀਂ ਦਿੱਤਾ ਗਿਆ। ਜਦੋਂ ਅਸੀਂ ਕਿਸੇ ਗਰੀਬ ਖਿਡ਼ਾਰੀ ਨੂੰ ਕੋਈ equipment ਨਹੀਂ ਲੈ ਕੇ ਦੇ ਰਹੇ ਤਾਂ ਅਸੀਂ ਕਿਸ ਤਰ੍ਹਾਂ ਇਹ ਉਮੀਦ ਕਰ ਸਕਦੇ ਹਾਂ ਕਿ ਖਿਡ਼ਾਰੀ ਮੈਡਲ ਲੈ ਕੇ ਆ ਜਾਵੇਗਾ। ਕਿਸ ਤਰ੍ਹਾਂ ਉਮੀਦ ਕਰ ਸਕਦੇ ਹਾਂ ਕਿ ਖਿਡ਼ਾਰੀ "ਖੇਲ੍ਹੋ ਇੰਡੀਆ" ਦੇ ਵਿੱਚ ਮੈਡਲ ਲੈ ਕੇ ਆਵੇਗਾ। ਸਪੀਕਰ ਸਾਹਿਬ, ਮਾਨ ਸਾਹਿਬ ਨੇ ਇਸ ਗੱਲ ਦਾ ਮੇਰੇ ਨਾਲ ਵਾਅਦਾ ਵੀ ਕੀਤਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਜਿੰਨੇ ਵੀ ਸਾਡੇ professional players ਹਨ, ਸਾਰਿਆਂ ਨੂੰ equipment ਵੀ provide ਕਰਵਾਏ ਜਾਣਗੇ ਅਤੇ ਪੰਜਾਬ ਦੇ ਪਿੰਡਾਂ ਵਿੱਚ ਵੱਧ ਤੋਂ ਵੱਧ ਗਰਾਊਂਡ ਵੀ ਬਣਾਏ ਜਾਣਗੇ ਤਾਂ ਕਿ ਦੁਬਾਰਾ ਪੰਜਾਬ ਦੀਆਂ ਖੇਡਾਂ ਨੂੰ ਪਹਿਲੇ ਨੰਬਰ ਤੇ ਲਿਆਇਆ ਜਾ ਸਕੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਸ਼੍ਰੀ ਸੰਦੀਪ ਜਾਖੜ:** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਰਿਕੁਐਸਟ ਹੈ, ਗਰਾਊਂਡਾਂ ਦੀ ਗੱਲ ਚੱਲ ਰਹੀ ਹੈ, ਬਹੁਤ ਸਾਰਿਆਂ ਪੰਚਾਇਤਾਂ ਇਸ ਗੱਲ ਲਈ ਸਕਸ਼ਮ ਹਨ ਕਿ ਉਹ ਆਪਣੇ ਗਰਾਊਂਡ ਆਪ ਡਿਵੈਲਪ ਕਰ ਸਕਦੀਆਂ ਹਨ। ਵਧੀਆ sports persons ਨਾਲ consult ਕਰਕੇ ਸਾਨੂੰ ਇੱਕ standard design ਦਿੱਤਾ ਜਾਵੇ। ਅੱਜ ਕੱਲ੍ਹ ਹੁੰਦਾ ਇਹ ਹੈ ਕਿ ਅਸੀਂ ਜਾਂ ਤਾਂ ਸੈਕਟਰੀ ਨੂੰ ਜਾਂ ਤਾਂ ਬੀ.ਡੀ.ਪੀ.ਓ ਨੂੰ ਅਤੇ ਜਾਂ ਅਸੀਂ ਪੰਚਾਇਤੀ ਅਫਸਰਾਂ ਨੂੰ ਗਰਾਊਂਡ ਬਣਾਉਣ ਲਈ ਕਹਿੰਦੇ ਹਾਂ। ਉਨ੍ਹਾਂ ਨੂੰ

ਗਰਾਊਂਡ ਬਣਾਉਣ ਸਬੰਧੀ ਨਾ ਤਾਂ ਕੋਈ knowledge ਹੁੰਦੀ ਹੈ ਅਤੇ ਨਾ ਹੀ ਕੋਈ ਰੁਚੀ ਹੁੰਦੀ ਹੈ। ਮੇਰੀ ਰਿਕੁਐਸਟ ਹੈ ਕਿ ਇੱਕ standard design ਦਿੱਤਾ ਜਾਵੇ ਅਤੇ ਸਾਨੂੰ ਇਹ ਵੀ ਦੱਸ ਦਿੱਤਾ ਜਾਵੇ ਕਿ ਕਿੰਨੀ ਕੁ ਥਾਂ ਗਰਾਊਂਡ ਬਣਾਉਣ ਲਈ ਹੋਣੀ ਚਾਹੀਦੀ ਹੈ ਤਾਂ ਕਿ ਅਸੀਂ ਆਪਣੇ ਗਰਾਊਂਡ ਆਪ ਤਿਆਰ ਕਰ ਸਕੀਏ।

**ਸਰਦਾਰ ਪਰਗਟ ਸਿੰਘ ਪੋਆਰ:** ਸਪੀਕਰ ਸਾਹਿਬ, ਮੇਰੀ ਸ਼੍ਰੀ ਗੁਮਰੀਤ ਸਿੰਘ ਮੀਤ ਹੇਅਰ ਜੀ ਨਾਲ ਇਸ ਸਬੰਧੀ ਦੋ ਤਿੰਨ ਵਾਰ discussion ਹੋਈ ਹੈ। ਵੈਸੇ House ਦੀ information ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ Commonwealth Games ਲਈ Hockey ਦੀ ਟੀਮ ਸਿਲੈਕਟ ਹੋਈ ਹੈ ਉਸ ਦੇ ਵਿੱਚ 11 ਮੁੰਡੇ ਪੰਜਾਬ ਦੇ ਸਿਲੈਕਟ ਹੋਏ ਹੈ (ਥੰਪਿੰਗ)। ਸਾਨੂੰ ਪੰਜਾਬ ਨੂੰ ਨਿੰਦਣ ਦੀ ਆਦਤ ਹੀ ਪੈ ਗਈ ਹੈ। ਪਤਾ ਨਹੀਂ ਅਸੀਂ ਪੰਜਾਬ ਨੂੰ ਦਿੱਲੀ ਤੋਂ ਪਿੱਛੇ ਹੀ ਰੱਖਣਾ ਚਾਹੁੰਦੇ ਹਾਂ।ਪਤਾ ਨਹੀਂ ਸਾਨੂੰ ਇਹ ਕੀ ਸਮੱਸਿਆ ਆ ਗਈ ਹੈ।

10.50 / 27.06.2022 ਤਰਲੋਚਨ ਸਿੰਘ / ਬਰਿੰਦਰਾ ਸਿੰਘ

**ਮਾਨਯੋਗ ਸਪੀਕਰ** : ਤੁਸੀਂ ਗੱਲ ਨੂੰ ਹੋਰ ਹੀ ਪਾਸੇ ਲੈ ਗਏ ਹੋ।

**ਸਰਦਾਰ ਪਰਗਟ ਸਿੰਘ ਪੋਆਰ** : ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਇੱਕ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ। ਅਫਸਰਾਂ ਵਿੱਚ ਡਾਇਰੈਕਟਰ ਸਪੋਰਟਸ ਲੱਗਣ ਲਈ ਜਾਂ ਸੈਕਟਰੀ ਸਪੋਰਟਸ ਲੱਗਣ ਲਈ, ਇਹ ਆਖਰੀ ਅਹੁਦਾ ਆਉਂਦਾ ਹੈ। ਜੇ ਆਪਾਂ ਕਿਤੇ ਕੰਮ ਕਰਨਾ ਹੈ ਤਾਂ ਸਮਝਣਾ ਪਵੇਗਾ ਕਿ ਸਕੂਲਾਂ ਦਾ ਅਤੇ ਸਪੋਰਟਸ ਦਾ ਆਪਸੀ ਸਬੰਧ ਹੈ। ਬੱਚਿਆਂ ਨੇ ਸਪੋਰਟਸ ਸਕੂਲਾਂ ਅਤੇ ਕਾਲਜਾਂ ਤੋਂ ਹੀ ਸਿੱਖਣੀ ਹੁੰਦੀ ਹੈ। ਇਹ ਚੰਗੀ ਗੱਲ ਹੈ ਕਿ ਇਹ ਦੋਵੇਂ ਮਹਿਕਮੇ ਇਨ੍ਹਾਂ ਕੋਲ ਹਨ। ਕੋਈ ਚੰਗਾ ਅਫ਼ਸਰ ਲਗਾ ਲਵੋ। ਇਹ ਓਵਰਨਾਈਟ ਕੁਝ ਨਹੀਂ ਹੋਣਾ। ਜਿਹੜੇ 11 ਬੱਚੇ ਇੰਡੀਆ ਦੀ ਟੀਮ ਵਿੱਚ ਆਏ ਹਨ, ਇਹ 2005 ਦੇ ਪ੍ਰੋਡਕਟ ਹਨ। ਆਪਾਂ ਕਈ ਵਾਰੀ ਇਹ ਕਹਿਣ ਲੱਗ ਜਾਂਦੇ ਹਾਂ ਕਿ ਇਹ ਕੱਲ੍ਹ ਨੂੰ ਹੋ ਜਾਣਾ ਹੈ, ਪਰਸੋਂ ਨੂੰ ਹੋ ਜਾਣਾ ਹੈ, ਇਸ ਤਰ੍ਹਾਂ ਦਾ ਕੁਝ ਨਹੀਂ ਹੁੰਦਾ। ਨਾ ਹੀ ਸਪੋਰਟਸ ਵਿੱਚ ਹੁੰਦਾ ਹੈ ਅਤੇ ਨਾ ਹੀ ਐਜੂਕੇਸ਼ਨ ਵਿੱਚ ਹੁੰਦਾ ਹੈ। ਸੋ, ਇਸ ਕਰਕੇ ਸਾਨੂੰ ਸਿਰਫ ਤੇ ਸਿਰਫ ਟਰੇਨਿੰਗ ਇਨਫਰਾਸਟਰੱਕਚਰ ਦੀ ਜ਼ਰੂਰਤ ਹੈ। ਸਾਨੂੰ ਸਟੇਡੀਅਮਜ਼ ਬਣਾਉਣ ਦੀ ਜ਼ਰੂਰਤ ਨਹੀਂ ਹੈ। ਲੇਕਿਨ ਸਾਨੂੰ ਕੋਚ ਜ਼ਰੂਰ ਚਾਹੀਦੇ ਹਨ। ਮੈਂ ਪਿਛਲੀ ਸਰਕਾਰ ਵਿੱਚ ਫਿਜ਼ੀਕਲ ਐਜੂਕੇਸ਼ਨ ਦੇ 2000 ਪੀ.ਟੀ.ਆਈ. ਦੇ ਟੀਚਰਜ਼ ਸੈਂਕਸ਼ਨ ਕਰਵਾ ਕੇ ਗਿਆ ਸੀ। ਉਨ੍ਹਾਂ ਦੀ ਜਲਦੀ ਤੋਂ ਜਲਦੀ ਭਰਤੀ ਕਰਵਾ ਲੈਣ। ਉਹ 6000 ਸਕੂਲਾਂ ਵਿੱਚ ਕੰਮ ਕਰਨਗੇ। ਸਾਨੂੰ ਫਿਜ਼ੀਕਲ ਟਰੇਨਿੰਗ ਚਾਹੀਦੀ ਹੈ। ਸਾਡੇ ਕੋਲ ਇਸ ਸਬਜੈਕਟ ਦੇ ਮਾਸਟਰਜ਼ ਨਹੀਂ ਹਨ। ਸਾਊਥ ਅਫਰੀਕਾ ਨਾਲ ਸਾਡਾ ਆਲਰੇਡੀ ਟਾਈ-ਅੱਪ ਹੋ ਚੁੱਕਾ ਹੈ। ਮੈਂ ਮੰਤਰੀ ਸਾਹਿਬ ਨੂੰ ਡਿਟੇਲ ਦੇ ਦੇਵਾਂਗਾ। ਸਾਡੇ ਬੱਚੇ ਜਿਹੜੇ ਅੱਜ ਸ਼ੁਰੂ ਕਰਨਗੇ, ਉਨ੍ਹਾਂ ਦੇ ਫਿਜ਼ੀਕਲ ਪੈਰਾਮੀਟਰ ਠੀਕ ਹੋਣਗੇ ਤਾਂ ਕਿਤੇ

ਅਸੀਂ 2030, 2032 ਜਾਂ 2034 ਦੀ ਗੱਲ ਕਰ ਸਕਦੇ ਹਾਂ। ਅਦਰਵਾਈਜ਼ ਅਸੀਂ ਇੱਥੇ ਕਹਿ ਕੇ ਚਲੇ ਜਾਵਾਂਗੇ, ਮੈਂ ਵੀ ਕਈ ਕੁਝ ਕਹਿ ਦੇਵਾਂਗਾ, ਤੁਸੀਂ ਵੀ ਕਹਿ ਦੇਵੋਗੇ ਪਰ ਗਰਾਊਂਡ ਰਿਐਲਿਟੀ ਕੁਝ ਹੋਰ ਹੁੰਦੀ ਹੈ।

**ਮਾਨਯੋਗ ਸਪੀਕਰ** : ਤੁਸੀਂ ਬਹੁਤ ਲੰਬਾ ਲੈ ਗਏ ਹੋ। ਤੁਹਾਡੀਆਂ ਗੱਲਾਂ ਬੜੀਆਂ ਵੈਲੂਏਬਲ ਹਨ ਪਰ ਪ੍ਰਸ਼ਨ ਕਾਲ ਦੀ ਸੈਂਕਟਿਟੀ ਬਣਾ ਕੇ ਰੱਖੀ ਜਾਵੇ। ਹੁਣ, ਮੰਤਰੀ ਜੀ।

**ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਮੈਂਬਰ ਸਾਹਿਬ (ਸਰਦਾਰ ਮਨਜੀਤ ਸਿੰਘ ਬਿਲਾਸਪੁਰ ਵੱਲ ਇਸ਼ਾਰਾ) ਕੁਝ ਕਹਿਣਾ ਚਾਹੁੰਦੇ ਹਨ।

**ਸਰਦਾਰ ਮਨਜੀਤ ਸਿੰਘ ਬਿਲਾਸਪੁਰ** : ਸਪੀਕਰ ਸਾਹਿਬ, ਇਹ ਸਵਾਲ ਇਕੱਠਾ ਹੀ ਲਗਵਾ ਦਿਉ।

**ਮਾਨਯੋਗ ਸਪੀਕਰ** : ਮੈਂਬਰ ਸਾਹਿਬ, ਇਸ ਤਰ੍ਹਾਂ ਨਾ ਕਰੋ। ਮੰਤਰੀ ਸਾਹਿਬ ਖੜ੍ਹੇ ਹਨ, ਉਨ੍ਹਾਂ ਨੇ ਕੁਝ ਬੋਲਣਾ ਹੈ। Let him speak. ਬੈਠੋ।

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਬਿਲਕੁਲ ਠੀਕ ਕਿਹਾ ਹੈ ਕਿ ਇਹ ਬੜਾ ਇਗਨੋਰਡ ਡਿਪਾਰਟਮੈਂਟ ਰਿਹਾ ਹੈ। ਅਫਸਰ ਵੀ ਇੱਥੇ ਲੱਗ ਕੇ ਘੱਟ ਹੀ ਰਾਜ਼ੀ ਹਨ ਅਤੇ ਸਰਕਾਰਾਂ ਵੱਲੋਂ ਵੀ ਇਗਨੋਰ ਕੀਤਾ ਗਿਆ ਹੈ। ਇਸ ਕਰਕੇ ਹੀ, ਜਿਵੇਂ ਇਨ੍ਹਾਂ ਨੇ ਕਿਹਾ ਕਿ ਪੀ.ਟੀ.ਆਈ. ਨੂੰ ਡਾਇੰਗ ਕਾਡਰ ਵਿੱਚ ਪਾ ਦਿੱਤਾ ਹੈ ਕਿ ਨਵੇਂ ਪੀ.ਟੀ.ਆਈ. ਟੀਚਰ ਭਰਤੀ ਹੀ ਨਹੀਂ ਕਰਨੇ। ਇਹ ਬਿਲਕੁਲ ਠੀਕ ਹੈ ਕਿ ਜੇਕਰ ਅਸੀਂ ਬੱਚੇ ਨੂੰ ਸਕੂਲ ਵਿੱਚ ਹੀ ਤਿਆਰ ਨਹੀਂ ਕਰਾਂਗੇ ਤਾਂ ਉਹ ਕਾਲਜ ਵਿੱਚ ਕਿਸ ਤਰ੍ਹਾਂ ਖੇਡੇਗਾ? ਉਹ ਪੰਜਾਬ ਲਈ ਜਾਂ ਦੇਸ਼ ਲਈ ਕਿਸ ਤਰ੍ਹਾਂ ਖੇਡੇਗਾ? ਇਹ ਬਿਲਕੁਲ ਠੀਕ ਗੱਲ ਹੈ ਕਿ ਪੀ.ਟੀ.ਆਈ. ਟੀਚਰਾਂ ਦੀ ਭਰਤੀ ਦੁਬਾਰਾ ਸ਼ੁਰੂ ਕੀਤੀ ਜਾਣੀ ਚਾਹੀਦੀ ਹੈ। ਇਸ ਲਈ ਅਸੀਂ ਰੂਲਜ਼ ਬਣਾ ਰਹੇ ਹਾਂ ਅਤੇ 2000 ਪੀ.ਟੀ.ਆਈ. ਟੀਚਰਾਂ ਦੀ ਭਰਤੀ ਕਰਨ ਜਾ ਰਹੇ ਹਾਂ (ਥੰਪਿੰਗ) ਤਾਂ ਕਿ ਸ਼ੁਰੂ ਤੋਂ ਹੀ ਬੱਚਿਆਂ ਨੂੰ ਫਿਜ਼ੀਕਲੀ ਫਿੱਟ ਰੱਖਿਆ ਜਾਵੇ ਅਤੇ ਖੇਡਾਂ ਨਾਲ ਜੋੜਿਆ ਜਾ ਸਕੇ।

**ਸਰਦਾਰ ਮਨਜੀਤ ਸਿੰਘ ਬਿਲਾਸਪੁਰ** : ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ। ਸਪੀਕਰ ਸਾਹਿਬ, ਮੇਰੇ ਹਲਕੇ ਦਾ ਪਿੰਡ ਢੁੱਡੀਕੇ ਹੈ, ਇਹ ਗਦਰੀ ਬਾਬਿਆਂ ਦਾ ਪਿੰਡ ਹੈ। ਲਾਲਾ ਲਾਜਪਤ ਰਾਏ ਜੀ ਦਾ ਨਗਰ ਹੈ। ਉੱਥੇ ਲਾਲਾ ਲਾਜਪਤ ਰਾਏ ਜੀ ਦੇ ਨਾਂ ਤੇ ਕਾਲਜ ਬਣਿਆ ਹੈ ਜਿਸ ਵਿੱਚ ਬਹੁਤ ਕੌਸਟਲੀ ਐਸਟਰੋਟਰਫ ਦਾ ਗਰਾਊਂਡ ਤਾਂ ਬਣ ਗਿਆ ਹੈ ਪਰ ਪਾਣੀ ਦੀ ਘਾਟ ਕਾਰਨ ਉਹ ਸੁੱਕ ਰਿਹਾ ਹੈ ਅਤੇ ਉਸ ਦਾ ਬਹੁਤ ਬੁਰਾ ਹਾਲ ਹੋ ਰਿਹਾ ਹੈ। ਜਿਹੜੀ ਕਾਲਜ ਦੀ ਮੈਨੇਜਮੈਂਟ ਹੈ, ਉਹ ਇਸ ਗਰਾਊਂਡ ਦੀ ਦੇਖਭਾਲ ਨਹੀਂ ਕਰ ਸਕਦੀ। ਪਾਣੀ ਦੀ ਵੀ ਘਾਟ ਹੈ। ਪਾਣੀ ਦੀ ਮੋਟਰ ਦੀ ਜ਼ਰੂਰਤ ਹੈ। ਇਸ ਲਈ ਕਿਰਪਾ ਕਰਕੇ ਲਾਲਾ ਲਾਜਪਤ ਰਾਏ ਜੀ ਦੇ ਨਾਂ ਤੇ ਬਣੇ ਕਾਲਜ ਦੀ ਸਾਂਭ ਸੰਭਾਲ ਕੀਤੀ ਜਾਵੇ।

**ਮਾਨਯੋਗ ਸਪੀਕਰ** : ਇਹ ਵੱਖਰਾ ਸਵਾਲ ਬਣਦਾ ਹੈ। ਧੰਨਵਾਦ ਜੀ।

-------

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ** *273

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋ ਸਕਿਆ)

-------

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇੱਕ ਬਹੁਤ ਅੱਛਾ ਸੁਝਾਅ ਹੈ।ਸਪੀਕਰ ਸਾਹਿਬ, ਹੁਣ ਵੀ ਪੂਰੇ ਸਵਾਲ ਨਹੀਂ ਲਏ ਜਾਣੇ। ਪਰਸੋਂ ਮੇਰਾ ਵੀ ਸਵਾਲ ਨਹੀਂ ਲੱਗ ਸਕਿਆ ਸੀ, ਜਿਹੜਾ ਕਿ ਮੈਂ ਪੀ.ਡਬਲਿਯੂ.ਡੀ. ਮਨਿਸਟਰ ਸਾਹਿਬ ਨੂੰ ਕਰਨਾ ਚਾਹੁੰਦਾ ਸੀ। ਕਿਉਂਕਿ ਪਰਸੋਂਸਮਾਂ ਨਹੀਂ ਸੀ, ਘੱਟੋ-ਘੱਟ ਜਿਹੜੇ ਜਵਾਬ ਪਰਸੋਂ ਲਈ ਤਿਆਰ ਹੋਏ ਸਨ, ਉਹ ਜਵਾਬ ਹੀ ਦਿਵਾ ਦਿਉ।

**ਮਾਨਯੋਗ ਸਪੀਕਰ** : ਠੀਕ ਹੈ, ਬੈਠੋ।

-------

**ਕਮਰਸ਼ੀਅਲ ਵਾਹਨਾਂ ਸਬੰਧੀ ਕੰਮ ਜ਼ਿਲ੍ਹਾ ਪੱਧਰ ਤੇ ਸ਼ੁਰੂ ਕਰਨਾ**

*262. **ਸ਼੍ਰੀ ਦਿਨੇਸ਼ ਕੁਮਾਰ ਚੱਢਾ:** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ: -

ੳ) ਕੀ ਸਰਕਾਰ ਕਮਰਸ਼ੀਅਲ ਵਾਹਨਾਂ ਸਬੰਧੀ ਪਾਸਿੰਗ, ਰਜਿਸਟ੍ਰੇਸ਼ਨ ਅਤੇ ਹੋਰ ਕੰਮ ਜ਼ਿਲ੍ਹਾ ਪੱਧਰ ਤੇ ਸ਼ੁਰੂ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਹਾਂ ਤਾਂ ਕਦੋਂ ਤੱਕ;

ਅ) ਕੀ ਇਹ ਠੀਕ ਹੈ ਕਿ ਕਮਰਸ਼ੀਅਲ ਡਰਾਈਵਿੰਗ ਲਾਇਸੰਸ ਹਾਸਲ ਕਰਨ ਲਈ ਉਮੀਦਵਾਰਾਂ ਨੂੰ ਦੂਰ-ਦੁਰਾਡੇ ਟਰੇਨਿੰਗ ਕਰਕੇ ਸਰਟੀਫਿਕੇਟ ਹਾਸਲ ਕਰਨ ਲਈ ਸਟੇਟ ਇੰਸਟੀਚਿਊਟ ਆਫ ਆਟੋਮੈਟਿਕ ਐਂਡ ਡਰਾਈਵਿੰਗ ਸਕਿੱਲਜ਼, ਪਿੰਡ ਮਹੂਆਣਾ, ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਜਾਣਾ ਪੈਂਦਾ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਇਸ ਟਰੇਨਿੰਗ ਅਤੇ ਸਰਟੀਫਿਕੇਟ ਦਾ ਪ੍ਰਬੰਧ ਵਿਭਾਗਾਂ ਵੱਲੋਂ ਅਲੱਗ-ਅਲੱਗ ਜ਼ਿਲ੍ਹਿਆਂ ਦੇ ਨਜ਼ਦੀਕ ਕੀਤਾ ਜਾ ਸਕਦਾ ਹੈ; ਵੇਰਵੇ ਸਹਿਤ ਦੱਸਿਆ ਜਾਵੇ?

**ਸਰਦਾਰ ਲਾਲਜੀਤ ਸਿੰਘ ਭੁੱਲਰ:**

ੳ) ਨਹੀਂ, ਸ਼੍ਰੀਮਾਨ ਜੀ। ਇਸ ਸਮੇਂ ਸਰਕਾਰ ਵੱਲੋਂ ਕਮਰਸ਼ੀਅਲ ਵਾਹਨਾਂ ਸਬੰਧੀ ਪਾਸਿੰਗ, ਰਜਿਸਟ੍ਰੇਸ਼ਨ ਅਤੇ ਹੋਰ ਕੰਮ ਜ਼ਿਲ੍ਹਾ ਪੱਧਰ ਤੇ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

ਅ) ਹਾਂ, ਇਹ ਠੀਕ ਹੈ ਕਿ ਕਮਰਸ਼ੀਅਲ ਡਰਾਈਵਿੰਗ ਲਾਇਸੰਸ ਹਾਸਲ ਕਰਨ ਲਈ ਉਮੀਦਵਾਰਾਂ ਨੂੰ ਦੂਰ-ਦੁਰਾਡੇ ਟਰੇਨਿੰਗ ਕਰਕੇ ਸਰਟੀਫਿਕੇਟ ਹਾਸਲ ਕਰਨ ਲਈ ਸਟੇਟ ਇੰਸਟੀਚਿਊਟ ਆਫ ਆਟੋਮੈਟਿਕ ਐਂਡ ਡਰਾਈਵਿੰਗ ਸਕਿੱਲਜ਼, ਪਿੰਡ ਮਹੂਆਣਾ, ਜ਼ਿਲ੍ਹਾ

ਸ੍ਰੀ ਮੁਕਤਸਰ ਸਾਹਿਬ ਵਿਖੇ ਜਾਣਾ ਪੈਂਦਾ ਹੈ ਪਰੰਤੂ ਪੰਜਾਬ ਸਰਕਾਰ ਟਰਾਂਸਪੋਰਟ ਵਿਭਾਗ ਵੱਲੋਂ ਕਮਰਸ਼ੀਅਲ ਡਰਾਈਵਿੰਗ ਲਾਇਸੰਸ ਪ੍ਰਾਪਤ ਕਰਨ ਲਈ ਟਰੇਨਿੰਗ ਕਰਕੇ ਦੋ ਦਿਨਾਂ ਦਾ ਰੋਡ ਸੇਫਟੀ ਰਿਫਰੈਸ਼ਰ ਕੋਰਸ ਸਰਟੀਫਿਕੇਟ ਹਾਸਲ ਕਰਨ ਲਈ ਇੱਕ ਹੋਰ ਇੰਟੀਚਿਊਟ ਹੁਸ਼ਿਆਰਪੁਰ ਵਿਖੇ ਸਥਾਪਿਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਹੇਠ ਦਰਸਾਏ 3 ਹੋਰ ਇੰਸਟੀਚਿਊਟ ਪੰਜਾਬ ਰਾਜ ਵਿੱਚ ਸਥਾਪਿਤ ਕੀਤੇ ਜਾ ਰਹੇ ਹਨ:

1) ਇੰਸਟੀਚਿਊਟ ਆਫ ਡਰਾਈਵਿੰਗ ਟਰੇਨਿੰਗ ਅਤੇ ਟਰੈਫਿਕ ਰਿਸਰਚ, ਜ਼ਿਲ੍ਹਾ ਕਪੂਰਥਲਾ।

2) ਰੀਜਨਲ ਡਰਾਈਵਿੰਗ ਟਰੇਨਿੰਗ ਸੈਂਟਰ, ਤਹਿਸੀਲ ਅਤੇ ਜ਼ਿਲ੍ਹਾ ਮਲੇਰਕੋਟਲਾ।

3) ਰੀਜਨਲ ਡਰਾਈਵਿੰਗ ਟਰੇਨਿੰਗ ਸੈਂਟਰ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ।

ਇਨ੍ਹਾਂ ਟਰੇਨਿੰਗ ਸੈਂਟਰਾਂ ਦੇ ਸਥਾਪਿਤ ਹੋਣ ਨਾਲ ਆਮ ਪਬਲਿਕ ਨੂੰ ਕਮਰਸ਼ੀਅਲ ਡਰਾਈਵਿੰਗ ਲਾਇਸੰਸ ਹਾਸਲ ਕਰਨ ਲਈ ਟਰੇਨਿੰਗ ਕਰਕੇ ਸਰਟੀਫਿਕੇਟ ਪ੍ਰਾਪਤ ਕਰਨ ਵਿੱਚ ਕਾਫੀ ਸਹੂਲਤ ਮਿਲੇਗੀ।

ਮ/ਬ.ਸ. /10.55/27.06.2022 1.

**ਮਾਨਯੋਗ ਸਪੀਕਰ:** ਮਾਨਯੋਗ ਮੰਤਰੀ ਜੀ, ਇਹ ਮੇਰਾ ਖਿਆਲ ਲਿਖਤੀ ਜਵਾਬ ਮੈਂਬਰ ਸਾਹਿਬ ਕੋਲ ਪਹੁੰਚ ਗਿਆ ਹੋਣਾ ਹੈ, ਜੇ ਉਨ੍ਹਾਂ ਨੇ ਕੋਈ ਸਪਲੀਮੈਂਟਰੀ ਪੁੱਛਣੀ ਹੈ ਤਾਂ ਪੁੱਛ ਲੈਣ।

**ਸ਼੍ਰੀ ਦਿਨੇਸ਼ ਕੁਮਾਰ ਚੱਢਾ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕਮਰਸ਼ੀਅਲ ਡਰਾਈਵਿੰਗ ਲਾਇਸੈਂਸ ਲਈ ਮਹੂਆਣਾ ਵਿੱਚ ਟੈਸਟ ਦੀ ਜ਼ਰੂਰੀ ਸ਼ਰਤ ਹੈ ਇਸ ਦੀ ਸੈਕਸ਼ਨ 9 ਜੋ ਕਿ ਮੋਟਰ ਵਹੀਕਲ ਐਕਟ ਦੀ ਲਾਇਸੈਂਸਿੰਗ ਬਾਰੇ ਹੈ, ਉਸ ਵਿੱਚ ਇਸ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ ਕਿ ਸਰਟੀਫਿਕੇਟ ਮਹੂਆਣੇ ਤੋਂ ਹੀ ਜ਼ਰੂਰੀ ਪ੍ਰਾਪਤ ਕੀਤਾ ਜਾਵੇ। ਸਾਰੇ ਪੰਜਾਬ ਵਿੱਚੋਂ ਕਮਰਸ਼ੀਅਲ ਲਾਇਸੈਂਸ ਪ੍ਰਾਪਤ ਕਰਨ ਲਈ ਮਹੂਆਣੇ ਟੈਸਟ ਦੇਣ ਲਈ ਜਾਣਾ ਪੈਂਦਾ ਹੈ। ਭਾਵੇਂ ਹੁਣ ਤੁਸੀਂ ਚਾਰ ਜ਼ਿਲ੍ਹਿਆਂ ਵਿੱਚ ਸਕੂਲ ਖੋਲ੍ਹਣ ਦੀ ਗੱਲ ਕੀਤੀ ਹੈ ਪਰ ਚਾਰ ਜ਼ਿਲ੍ਹਿਆਂ ਵਿੱਚ ਸਾਰੇ ਪੰਜਾਬ ਵਿੱਚੋਂ ਜਾਣ ਲਈ ਲੋਕਾਂ ਨੂੰ ਕਾਫੀ ਕਸ਼ਟ ਝੱਲਣਾ ਪੈਣਾ ਹੈ। ਜਦ ਇਸ ਦੀ ਐਕਟ ਵਿੱਚ ਕੋਈ ਪ੍ਰੋਵੀਜ਼ਨ ਨਹੀਂ ਹੈ ਤਾਂ ਇਸ ਨੂੰ ਮੈਨਡੇਟਰੀ ਕਿਉਂ ਰੱਖਿਆ ਗਿਆ ਹੈ? ਇਸ ਦਾ ਜ਼ਿਲ੍ਹਾ ਪੱਧਰ ਤੇ ਟੈਸਟ ਜਾਂ ਟਰੇਨਿੰਗ ਕਿਉਂ ਨਹੀਂ ਕਰਵਾ ਲਈ ਜਾਂਦੀ? ਸੈਕਸ਼ਨ 12 ਮੋਟਰ ਵਹੀਕਲ ਐਕਟ ਦਾ ਹੈ, ਉਸ ਵਿੱਚ ਸਰਕਾਰ ਨੇ ਜਿਹੜੇ ਸਕੂਲ ਦੇ ਲਈ ਰੂਲਜ਼ ਬਣਾਉਣੇ ਹਨ ਕਿ ਜ਼ਿਲ੍ਹਾ ਪੱਧਰ ਤੇ ਪ੍ਰਾਈਵੇਟ ਜਾਂ ਸਰਕਾਰੀ ਸਕੂਲ ਖੁੱਲ੍ਹ ਸਕਦੇ ਹਨ, ਉੱਥੋਂ ਦੇ ਸਰਟੀਫਿਕੇਟ ਨੂੰ ਮੰਨ ਕੇ ਅਸੀਂ ਜ਼ਿਲ੍ਹਿਆਂ ਦੇ ਵਿੱਚ ਹੀ ਇਹ ਟ੍ਰੇਨਿੰਗ ਕਰਵਾ ਕੇ ਇਸ ਕੰਮ ਨੂੰ ਐਪਲੀਕੈਂਟਸ ਲਈ ਸੌਖਾ ਕਿਉਂ ਨਹੀਂ ਕਰ ਦਿੰਦੇ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਜਿਹੜੀ ਮਾਨਯੋਗ ਮੈਂਬਰ ਸਾਹਿਬ ਨੇ ਗੱਲ ਕੀਤੀ ਹੈ ਇਹ ਪੂਰੇ ਪੰਜਾਬ ਦੀ ਮੰਗ ਹੈ ਕਿਉਂਕਿ ਮਹੂਆਣਾ ਤੋਂ ਡਰਾਈਵਿੰਗ ਲਾਈਸੈਂਸ ਪ੍ਰਾਪਤ ਕਰਨ ਵਿੱਚ ਬੜੀ ਖੱਜਲ-ਖੁਆਰੀ ਹੁੰਦੀ ਹੈ। ਇਹੋ ਹੀ ਲਾਇਸੈਂਸ ਪ੍ਰਾਪਤ ਕਰਨ ਲਈ ਇਹ ਹੁਸ਼ਿਆਰਪੁਰ ਸਥਾਪਿਤ ਕੀਤਾ ਗਿਆ ਹੈ, ਜ਼ਿਲ੍ਹਾ ਕਪੂਰਥਲਾ, ਮਲੇਰਕੋਟਲਾ, ਗੁਰਦਾਸਪੁਰ ਵਿੱਚ ਵੀ ਸਕੂਲ ਸਥਾਪਿਤ ਕੀਤਾ ਗਿਆ ਹੈ। ਹੋਰ ਵੀ ਸਰਵੇ ਕਰਵਾਏ ਜਾਣਗੇ, ਲੋਕਾਂ ਦੀ ਮੰਗ ਅਨੁਸਾਰ ਮਹਿਕਮੇ ਤੋਂ ਸਰਵੇ ਕਰਵਾ ਕੇ ਲੋਕਾਂ ਦੀ ਜ਼ਰੂਰਤ ਅਨੁਸਾਰ ਜ਼ਿਲ੍ਹਾ ਵਾਈਜ਼ ਜਾਂ ਇਸ ਤੋਂ ਵੱਧ ਲੈਵਲ ਤੇ ਵੀ ਜ਼ਰੂਰਤ ਹੋਵੇਗੀ ਤਾਂ ਇਹ ਬਣਾਏ ਜਾਣਗੇ ਕਿਉਂਕਿ ਹੈਵੀ ਲਾਇਸੈਂਸ ਲੈਣ ਲਈ ਲੋਕਾਂ ਦੀ ਵੱਡੀ ਡਿਮਾਂਡ ਹੈ ਤੇ ਲੋਕ ਬਹੁਤ ਖੱਜਲ ਖੁਆਰ ਹੋ ਰਹੇ ਹਨ। ਇਸ ਸਬੰਧੀ ਮਹਿਕਮੇ ਨਾਲ ਸਲਾਹ ਮਸ਼ਵਰਾ ਕਰਕੇ ਇਸ ਨੂੰ ਜ਼ਰੂਰ ਠੀਕ ਕੀਤਾ ਜਾਵੇਗਾ।

**ਸ਼੍ਰੀ ਦਿਨੇਸ਼ ਕੁਮਾਰ ਚੱਢਾ:** ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਭਾਵੇਂ ਤੁਸੀਂ ਪੰਜਾਬ ਵਿੱਚ ਹੋਰ ਚਾਰ ਸਕੂਲ ਖੋਲ੍ਹਣ ਦੀ ਗੱਲ ਕੀਤੀ ਹੈ ਪਰ ਜਦੋਂ ਸਾਲ 2015 ਵਿੱਚ ਮਹੂਆਣਾ ਵਿੱਚ ਸ਼ੁਰੂਆਤ ਕੀਤੀ ਗਈ ਤਾਂ ਇਸ ਦੀ ਕੋਈ ਕਾਨੂੰਨੀ ਲੋੜ ਨਹੀਂ ਸੀ ਤੇ ਸਿਰਫ ਮਹੂਆਣਾ ਇੰਸਟੀਚਿਊਟ ਦੇ ਕਹਿਣ ਤੇ ਇੱਕ ਲੈਟਰ ਕੱਢ ਦਿੱਤਾ ਗਿਆ ਕਿ ਸਾਡੇ ਕੋਲ ਟ੍ਰੇਨਿੰਗ ਪੂਰੇ ਪੰਜਾਬ ਵਿੱਚ ਕੰਪਲਸਰੀ ਕੀਤੀ ਜਾਵੇ। ਉਸ ਦੇ ਆਧਾਰ ਤੇ ਇਹ ਸਾਰੇ ਪੰਜਾਬ ਵਿੱਚ ਕੰਪਲਸਰੀ ਕਰ ਦਿੱਤਾ ਗਿਆ ਜਦਕਿ ਐਕਟ ਦੇ ਅਨੁਸਾਰ ਇਸ ਦੀ ਕੋਈ ਲੋੜ ਨਹੀਂ ਹੈ ਤਾਂ ਫਿਰ ਵੱਖਰੇ-ਵੱਖਰੇ ਜ਼ਿਲ੍ਹਿਆਂ ਵਿੱਚ ਚਾਰ ਸਕੂਲ ਖੋਲ੍ਹਣ ਦੀ ਬਜਾਏ ਇਸ ਦੀ ਜ਼ਿਲ੍ਹਾ ਪੱਧਰ ਤੇ ਹੀ ਜਿਵੇਂ ਪਹਿਲਾਂ ਟ੍ਰੇਨਿੰਗ ਚਲਦੀ ਸੀ, ਉਸੇ ਤਰ੍ਹਾਂ ਦੁਬਾਰਾ ਟ੍ਰੇਨਿੰਗ ਸ਼ੁਰੂ ਕਰ ਲਈ ਜਾਵੇ। ਕੀ ਇਸ ਤੇ ਕੋਈ ਵਿਚਾਰ ਕੀਤਾ ਜਾ ਰਿਹਾ ਹੈ ਕਿ ਲੋਕਾਂ ਦੀ ਖੱਜਲ ਖੁਆਰੀ ਰੋਕ ਕੇ ਜ਼ਿਲ੍ਹਾ ਪੱਧਰ ਤੇ ਹੀ ਟ੍ਰੇਨਿੰਗ ਸ਼ੁਰੂ ਕੀਤੀ ਜਾਵੇ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਦਾ ਜਵਾਬ ਦੇ ਚੁੱਕਾ ਹਾਂ ਕਿ ਜਿੰਨੀ ਵੀ ਜ਼ਰੂਰਤ ਹੋਵੇਗੀ ਉਨੇ ਬਣਾ ਦਿਆਂਗੇ, ਜੇ ਹਰ ਜ਼ਿਲ੍ਹੇ ਵਿੱਚ ਜ਼ਰੂਰਤ ਹੋਵੇਗੀ ਤਾਂ ਹਰ ਜ਼ਿਲ੍ਹੇ ਵਿੱਚ ਬਣਾ ਦਿੱਤਾ ਜਾਵੇਗਾ।

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ:** ਸਰ, ਮੈਨੂੰ ਸਮਾਂ ਦੇਣ ਲਈ ਤੁਹਾਡਾ ਬਹੁਤ-ਬਹੁਤ ਧੰਨਵਾਦ। ਮੇਰੇ ਸਤਿਕਾਰਯੋਗ ਸਾਥੀ ਦਿਨੇਸ਼ ਚੱਢਾ ਜੀ ਨੇ ਗੱਲ ਕੀਤੀ ਹੈ ਕਿ ਮਹੂਆਣਾ ਵਿੱਚ ਲੰਮੇ ਸਮੇਂ ਤੋਂ ਲੋਕਾਂ ਦੀ ਖੱਜਲ ਖੁਆਰੀ ਹੁੰਦੀ ਰਹੀ ਹੈ। ਮੁਹਾਲੀ ਤੋਂ ਲੋਕਾਂ ਨੇ ਆਪਣਾ ਕੰਮ ਕਰਵਾਉਣਾ ਹੁੰਦਾ ਸੀ ਤਾਂ ਪਰਲੇ ਪਿੰਡਾਂ ਵਿੱਚ ਜਾਣਾ ਪੈਂਦਾ ਸੀ। ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡਾ ਜ਼ਿਲ੍ਹਾ ਮੋਗਾ ਸਾਰੇ ਪੰਜਾਬ ਦਾ ਸੈਂਟਰ/ਹੱਬ ਹੈ। ਜੇ ਤੁਸੀਂ ਜ਼ਿਲ੍ਹਾ ਪੱਧਰ ਤੇ ਬਣਾਉਣਾ ਚਾਹੁੰਦੇ ਹੋ ਤਾਂ ਵੀ ਤੁਹਾਡਾ ਬਹੁਤ-ਬਹੁਤ ਧੰਨਵਾਦ ਅਤੇ ਜੇਕਰ ਇਸ ਤਰ੍ਹਾਂ ਦੇ ਕੋਈ ਸਕੂਲ ਖੋਲ੍ਹਣ ਦੀ ਪ੍ਰੋਵੀਜ਼ਨ ਹੈ ਤਾਂ ਮੈਂ ਸਪੀਕਰ ਸਾਹਿਬ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਦਾ ਸੈਂਟਰ ਮੋਗਾ ਜ਼ਿਲ੍ਹੇ ਵਿੱਚ ਜ਼ਰੂਰ ਬਣਾਇਆ ਜਾਵੇ। ਇਹ ਮੇਰੀ ਬੇਨਤੀ ਸੀ ਕਿ ਇਸ ਤੇ ਧਿਆਨ ਦਿੱਤਾ ਜਾਵੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਰ, ਮੇਰੀ ਤਾਂ ਇੱਕੋ ਗੁਜ਼ਾਰਿਸ਼ ਹੈ ਕਿ ਟਾਈਮ ਦੋ ਮਿੰਟ ਰਹਿ ਗਏ ਹਨ ਤੇ ਤੁਹਾਡੀ ਐਸ਼ੋਰੈਂਸ ਸੀ ਕਿ ਇਆਲੀ ਸਾਹਿਬ ਦੇ ਸਵਾਲ ਦਾ ਜਵਾਬ ਚੀਫ ਮਨਿਸਟਰ ਸਾਹਿਬ ਦੇਣਗੇ। ਹੁਣ ਚੀਫ ਮਨਿਸਟਰ ਸਾਹਿਬ ਆ ਗਏ ਹਨ। ਕਿਰਪਾ ਕਰਕੇ ਉਸ ਦਾ ਜਵਾਬ ਦਿਵਾ ਦਿਓ।

----------

## ਰਾਜ ਦੇ ਸਾਰੇ ਵਿਧਾਇਕਾਂ ਨੂੰ ਅਖਤਿਆਰੀ ਗ੍ਰਾਂਟ ਦੇਣਾ

*1. **ਸਰਦਾਰ ਮਨਪ੍ਰੀਤ ਸਿੰਘ ਇਆਲੀ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਲੋਕ ਸਭਾ ਮੈਂਬਰਾਂ ਨੂੰ ਦਿੱਤੀ ਜਾਂਦੀ ਅਖਤਿਆਰੀ ਗ੍ਰਾਂਟ ਦੀ ਤਰਜ਼ ਤੇ ਰਾਜ ਦੇ ਸਾਰੇ ਵਿਧਾਇਕਾਂ ਨੂੰ ਵੀ ਅਖਤਿਆਰੀ ਗ੍ਰਾਂਟ ਦੇਣ ਦੀ ਕਿਸੇ ਤਜਵੀਜ਼ ਤੇ ਵਿਚਾਰ ਕਰ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਨਹੀਂ ਜੀ। ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਐਮ.ਐਲ.ਏ. ਸਾਹਿਬ ਨੇ ਸਵਾਲ ਕੀਤਾ ਹੈ, ਉਸ ਵਿੱਚ ਅਜੇ ਇਸ ਤਰ੍ਹਾਂ ਦੀ ਕੋਈ ਤਜਵੀਜ਼ ਨਹੀਂ ਹੈ ਕਿ ਪਰਟੀਕੁਲਰ ਇੱਕ ਫੰਡ ਨਿਰਧਾਰਤ ਕੀਤਾ ਜਾਵੇ ਪਰ ਸਾਡਾ ਵਿਸ਼ਵਾਸ ਤੇ ਸਾਡੀ ਇੱਛਾ ਹੈ ਕਿ ਇਸ ਤਰ੍ਹਾਂ ਹੋਵੇ ਕਿਉਂਕਿ ਜਦੋਂ ਅਸੀਂ ਵਿਰੋਧੀ ਪਾਰਟੀ ਵਿੱਚ ਸੀ ਤਾਂ ਅਸੀਂ ਵੀ ਇਹ ਮੰਗ ਕਰਦੇ ਰਹੇ ਹਾਂ ਤਾਂ ਉਦੋਂ ਸਾਨੂੰ ਵੀ ਇਸ ਤਰ੍ਹਾਂ ਹੀ ਸਾਰਨਾ ਪੈਂਦਾ ਸੀ। ਪੰਜਾਬ ਨਿਰਮਾਣ ਪ੍ਰੋਗਰਾਮ ਦੇ ਕਾਫੀ ਫੰਡਜ਼ ਹਨ। ਉਨ੍ਹਾਂ ਫੰਡਜ਼ ਨੂੰ ਐਮ.ਐਲ.ਏ. ਸਾਹਿਬ ਆਪਣੇ ਅਖਤਿਆਰੀ ਕੋਟੇ ਵਿੱਚ ਯੂਜ਼ ਕਰ ਸਕਦੇ ਹਨ।

ਸ.ਸ.-ਰ.ਕ./11:00/27.06.2022

ਬਾਰਡਰ ਏਰੀਆ ਡਿਵੈਲਪਮੈਂਟ ਫੰਡ ਹੈ, ਸੀ.ਐਮ, ਐਫ.ਐਮ ਅਤੇ ਮਨਿਸਟਰਜ਼ ਦੇ ਯੂਨਾਈਟਿਡ ਫੰਡਜ਼ ਹਨ, ਕੰਢੀ ਏਰੀਆ ਡਿਵੈਲਪਮੈਂਟ ਫੰਡ ਹੈ, ਰੂਰਲ ਡਿਵੈਲਪਮੈਂਟ ਫੰਡ ਦਾ ਬਹੁਤ ਸਾਰਾ ਪੈਸਾ ਮੰਡੀ ਬੋਰਡ ਕੋਲ ਆ ਗਿਆ ਹੈ ਜੀ। ਉਸ ਨੂੰ ਵੀ ਐਮ.ਐਲ.ਏ. ਰਿਕੁਮੈਂਡੇਸ਼ਨ ਤੇ ਕੀਤਾ ਜਾ ਸਕਦਾ ਹੈ, ਮਗਨਰੇਗਾ ਸਕੀਮ, ਖਾਸ ਤੌਰ ਤੇ ਇਆਲੀ ਸਾਹਿਬ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਮਨਪ੍ਰੀਤ ਸਿੰਘ ਇਆਲੀ ਵੱਲ ਇਸ਼ਾਰਾ) ਤਾਂ ਮਗਨਰੇਗਾ ਦੇ ਥਰੂ ਬਹੁਤ ਸਾਰੇ ਪੈਸੇ ਨਾਲ ਉਨ੍ਹਾਂ ਨੇ ਬਹੁਤ ਸੋਹਣੇ-ਸੋਹਣੇ ਗਰਾਉਂਡ ਆਪਣੇ ਹਲਕੇ ਵਿੱਚ ਬਣਾਏ ਹਨ ਪਰ "ਹਾਂ" ਇਸ ਤੋਂ ਬਾਅਦ ਕਦੇ ਇਕੱਠੇ ਬੈਠ ਕੇ ਇਸ ਬਾਰੇ ਵਿਚਾਰ ਕੀਤਾ ਜਾ ਸਕਦਾ ਹੈ ਕਿਉਂਕਿ ਇਕੱਲਾ ਪੰਜਾਬ ਹੈ ਜਿਸ ਕੋਲ MLA-LAD ਨਹੀਂ ਹਨ, ਹਰਿਆਣਾ ਵੀ ਹੈ ਤੇ ਦਿੱਲੀ ਵਿੱਚ ਬਹੁਤ ਸਾਰਾ ਫੰਡ ਦਿੱਤਾ ਜਾਂਦਾ ਹੈ। ਸੋ, ਇਸ ਬਾਰੇ ਵਿਚਾਰ ਕੀਤਾ ਜਾ ਸਕਦਾ ਹੈ ਤਾਂ ਕਿ ਜਿਹੜੀਆਂ ਪਿਛਲੀਆਂ ਸਰਕਾਰਾਂ ਵੱਲੋਂ ਪਾਈ ਗਈ ਰੀਤ ਸੀ ਕਿ ਭਾਵੇਂ ਉਹ ਹਲਕਾ ਇੰਚਾਰਜ ਹਾਰਿਆ ਹੋਵੇ, ਉਹ ਪੈਸੇ ਵੰਡਦਾ ਹੁੰਦਾ ਸੀ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਜਿਹੜਾ ਜਿੱਤਿਆ ਹੁੰਦਾ ਸੀ,

ਉਹ ਕਹਿੰਦਾ ਫਿਰਦਾ ਹੁੰਦਾ ਸੀ ਕਿ ਮੈਨੂੰ ਵੀ ਕੋਈ ਕੁਝ ਕਰ ਦਿਉ। ਇਹ ਰੀਤ ਬਦਲਣੀ ਚਾਹੀਦੀ ਹੈ, ਅਸੀਂ ਇਸ ਦੇ ਹੱਕ ਵਿੱਚ ਹਾਂ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਮਨਪ੍ਰੀਤ ਸਿੰਘ ਇਆਲੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

---------

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪਿੰਡ ਮੰਡੋਲੀ ਵਿੱਚ ਪ੍ਰਗਤੀ ਅਧੀਨ ਵਾਟਰ ਟਰੀਟਮੈਂਟ ਪਲਾਂਟ ਨੂੰ ਕਸਬਾ ਘਨੌਰ ਨਾਲ ਜੋੜਨਾ

***311. ਸ਼੍ਰੀ ਗੁਰਲਾਲ ਸਿੰਘ :** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਲਕਾ ਘਨੌਰ ਦੇ ਪਿੰਡ ਮੰਡੋਲੀ ਵਿੱਚ ਪ੍ਰਗਤੀ ਅਧੀਨ ਵਾਟਰ ਟਰੀਟਮੈਂਟ ਪਲਾਂਟ ਨੂੰ ਕਸਬਾ ਘਨੌਰ ਨਾਲ ਜੋੜਨ ਦੀ ਕੋਈ ਤਜਵੀਜ਼ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤੱਕ ਕਸਬਾ ਘਨੌਰ ਨਾਲ ਜੋੜ ਦਿੱਤਾ ਜਾਵੇਗਾ ?

**ਸ਼੍ਰੀ ਬ੍ਰਮ ਸ਼ੰਕਰ ਸ਼ਰਮਾ (ਜਿੰਪਾ) :** ਇੱਥੇ ਦੱਸਿਆ ਜਾਂਦਾ ਹੈ ਕਿ ਹਲਕਾ ਘਨੌਰ ਦੇ ਪਿੰਡ ਮੰਡੋਲੀ ਵਿੱਚ ਪ੍ਰਗਤੀ ਅਧੀਨ ਵਾਟਰ ਟਰੀਟਮੈਂਟ ਪਲਾਂਟ ਨੂੰ ਕਸਬਾ ਘਨੌਰ ਨਾਲ ਜੋੜਨ ਦੀ ਕੋਈ ਵੀ ਤਜਵੀਜ਼ ਇਸ ਵਿਭਾਗ ਦੇ ਵਿਚਾਰ ਅਧੀਨ ਨਹੀਂ ਹੈ । ਕਸਬਾ ਘਨੌਰ ਨਾਲ ਪੀਣ ਵਾਲਾ ਪਾਣੀ ਮੁਹੱਈਆ ਕਰਵਾਉਣਾ ਇਸ ਵਿਭਾਗ ਦੇ ਅਧਿਕਾਰ ਖੇਤਰ ਅਧੀਨ ਨਹੀਂ ਹੈ ।

---

### ਮਨੋਰੰਜਨ ਜਗਤ ਲਈ ਨੀਤੀ ਬਣਾਉਣਾ

***274. ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ :** ਕੀ ਸਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਸਰਕਾਰ ਕੋਲ ਮਨੋਰੰਜਨ ਜਗਤ ਲਈ ਕੋਈ ਪਾਲਿਸੀ/ਨੀਤੀ ਹੈ; ਜੇਕਰ ਹੈ ਤਾਂ ਇਸ ਦੇ ਵੇਰਵੇ ਦਿੱਤੇ ਜਾਣ;

(ਅ) ਕੀ ਸਰਕਾਰ ਰਾਜ ਵਿੱਚ ਫਿਲਮ ਸਟੂਡੀਓ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਹਾਂ ਤਾਂ ਵੇਰਵੇ ਦਿੱਤੇ ਜਾਣ;

(ੲ) ਕੀ ਸਰਕਾਰ ਕੇਂਦਰੀ ਸੈਂਸਰ ਬੋਰਡ ਦੀ ਤਰਜ਼ ਤੇ ਰਾਜ ਵਿੱਚ ਕੋਈ ਅਥਾਰਟੀ ਸਥਾਪਿਤ ਕਰਨ ਦਾ ਵਿਚਾਰ ਰੱਚਦੀ ਹੈ ?

**ਸਰਦਾਰ ਹਰਜੋਤ ਸਿੰਘ ਬੈਂਸ :** (ੳ) ਇਸ ਸਮੇਂ ਸਰਕਾਰ ਕੋਲ ਮਨੋਰੰਜਨ ਜਗਤ ਲਈ ਕੋਈ ਵਿਸ਼ੇਸ਼ ਪਾਲਿਸੀ/ਨੀਤੀ ਨਹੀਂ ਹੈ ।

(ਅ) ਹਾਂ ਜੀ, ਸਰਕਾਰ ਰਾਜ ਵਿੱਚ ਫਿਲਮ ਸਿਟੀ ਸਥਾਪਿਤ ਕਰਨ ਦਾ ਵਿਚਾਰ ਰੱਖਦੀ ਹੈ । ਇਸ ਸੰਬੰਧੀ ਉਦਯੋਗ ਅਤੇ ਵਣਜ ਵਿਭਾਗ ਵੱਲੋਂ ਮੁਢਲੀ ਪ੍ਰਾਜੇਕਟ ਰਿਪੋਰਟ ਤਿਆਰ ਕੀਤੀ ਗਈ ਹੈ ।

(ੲ) ਇਸ ਸਮੇਂ ਕੇਂਦਰੀ ਸੈਂਸਰ ਬੋਰਡ ਦੀ ਤਰਜ਼ ਤੇ ਰਾਜ ਵਿੱਚ ਕੋਈ ਅਥਾਰਟੀ ਸਥਾਪਿਤ ਕਰਨ ਸੰਬੰਧੀ ਕੋਈ ਤਜਵੀਜ਼ ਵਿਭਾਗ ਦੇ ਵਿਚਾਰ ਅਧੀਨ ਨਹੀਂ ਹੈ ਕਿਉਂਕਿ ਭਾਰਤ ਸੰਵਿਧਾਨ ਦੇ 7ਵੇਂ ਸ਼ਡਿਊਲ ਅਨੁਸਾਰ ਇਹ ਮੁੱਦਾ ਯੂਨੀਅਨ ਲਿਸਟ ਵਿੱਚ ਸ਼ਾਮਲ ਹੈ ।

---

**ਦੀਨਾਨਗਰ ਵਿਖੇ ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਦੇ ਪ੍ਰਾਜੈਕਟ ਦੀ ਮੌਜੂਦਾ ਸਥਿਤੀ**

***89. ਸ਼੍ਰੀਮਤੀ ਅਰੁਣਾ ਚੌਧਰੀ :** ਕੀ ਮੁੱਖ ਮੰਤਰੀ ਕਿਰਪਾਕਰਕੇ ਦੱਸਣਗੇ ਕਿ –

(ੳ) ਦੀਨਾਨਗਰ ਵਿਖੇ ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਲਈ ਪ੍ਰਾਜੈਕਟ ਦੀ ਅਨੁਮਾਨਿਤ ਲਾਗਤ ਕੀ ਹੈ ਅਤੇ ਇਸ ਦੀ ਮੌਜੂਦਾ ਸਥਿਤੀ ਕੀ ਹੈ ?

(ਅ) ਉਪਰੋਕਤ ਪ੍ਰਾਜੈਕਟ ਦੇ ਕਦੋਂ ਤੱਕ ਪੂਰਾ ਹੋਣ ਦੀ ਸੰਭਾਵਨਾ ਹੈ ?

**ਸ਼੍ਰੀ ਭਗਵੰਤ ਮਾਨ :** ਦੀਨਾਨਗਰ ਸ਼ਹਿਰ ਵਿਖੇ ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਲਈ ਪ੍ਰਾਜੈਕਟ ਦੀ ਅਨੁਮਾਨਿਤ ਲਾਗਤ 35.33 ਕਰੋੜ ਰੁਪਏ ਹੈ । ਇਸ ਪ੍ਰਾਜੈਕਟ ਰਿਵੁੱਧ 18 ਕਰੋੜ ਦੀ ਲਾਗਤ ਨਾਲ 56 ਪ੍ਰਤੀਸ਼ਤ ਕੰਮ ਮੁਕੰਮਲ ਕੀਤਾ ਜਾ ਚੁੱਕਾ ਹੈ ।

(ਅ) ਇਸ ਪ੍ਰਾਜੈਕਟ ਅਧੀਨ ਚੱਲ ਰਹੇ ਕੰਮ ਦੀ ਮਿਤੀ 31.12.2022 ਤੱਕ ਪੂਰਾ ਹੋਣ ਦੀ ਸੰਭਾਵਨਾ ਹੈ ।

---

**ਅਮਲਾਲਾ ਤੋਂ ਸਤਾਬਗੜ੍ਹ ਭੁੱਡਾ ਵਿੱਚ ਪੈਂਦੇ ਪਿੰਡਾਂ ਨੂੰ ਸੜਕ ਨਾਲ ਕੁਨੈਕਟੀਵਿਟੀ ਦੇਣ ਲਈ ਪਾਲਿਸੀ ਬਣਾਉਣਾ**

***195. ਸਰਦਾਰ ਕੁਲਜੀਤ ਸਿੰਘ ਰੰਧਾਵਾ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੰਬਾਲਾ ਤੋਂ ਮੁਹਾਲੀ ਤੱਕ ਬਣ ਰਹੇ ਗਰੀਨ ਫੀਲਡ ਐਕਸਪ੍ਰੈਸ ਵੇਅ ਦੇ ਬਣਨ ਕਾਰਨ

ਅਮਲਾਲਾ ਤੋਂ ਸਤਾਬਗੜ੍ਹ ਭੁੱਡਾ ਵਿੱਚ ਪੈਂਦੇ ਪਿੰਡਾਂ ਨੂੰ ਇਸ ਸੜਕ ਨਾਲ ਕੁਨੈਕਟੀਵਿਟੀ ਦੇਣ ਲਈ ਕੋਈ ਪਾਲਿਸੀ ਬਣਾਈ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਵੇਰਵੇ ਦਿੱਤੇ ਜਾਣ ?

**ਸਰਦਾਰ ਹਰਭਜਨ ਸਿੰਘ :** ਅੰਬਾਲਾ ਤੋਂ ਮੁਹਾਲੀ ਤੱਕ ਬਣ ਰਹੇ ਗਰੀਨ ਫੀਲਡ ਐਕਸਪ੍ਰੈਅ ਵੇਅ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ (NHAI), ਭਾਰਤ ਸਰਕਾਰ ਦੇ ਅਧਿਕਾਰ ਖੇਤਰ ਵਿੱਚ ਪੈਂਦਾ ਹੈ । ਪ੍ਰਾਜੈਕਟ ਡਾਇਰੈਕਟਰ, ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ, ਅੰਬਾਲਾ ਨੇ ਸੂਚਿਤ ਕੀਤਾ ਹੈ ਕਿ ਅਮਲਾਲਾ ਤੋਂ ਸਤਾਬਗੜ੍ਹ ਪਿੰਡ ਭਾਰਤ ਸਰਕਾਰ ਦੇ ਸੜਕੀ ਆਵਾਜਾਈ ਅਤੇ ਪਰਿਵਹਨ ਮੰਤਰਾਲੇ ਦੁਆਰਾ ਪ੍ਰਵਾਨਿਤ ਪ੍ਰਾਜੈਕਟ ਅਧੀਨ ਨਹੀਂ ਆਉਂਦੇ ਹਨ । ਪ੍ਰਵਾਨਿਤ ਐਕਸੈਸ ਕੰਟਰੋਲ ਐਕਸਪ੍ਰੈਸ ਵੇਅ ਪ੍ਰਾਜੈਕਟ ਅਧੀਨ ਪਿੰਡ ਡਡਿਆਣਾ, ਪਿੰਡ ਮਨੌਲੀ ਸੂਰਤ ਅਤੇ ਪਿੰਡ ਬਨੂੜ ਵਿਖੇ ਪ੍ਰਵੇਸ਼/ਨਿਕਾਸ ਪ੍ਰਦਾਨ ਕਰਨ ਦੀ ਤਜਵੀਜ਼ ਹੈ ।

------------

## ਹਲਕਾ ਉੜਮੁੜ-ਟਾਂਡਾ ਦੇ ਸਰਕਾਰੀ ਪ੍ਰਾਇਮਰੀ ਸਕੂਲਾਂ ਦੀਆਂ ਖਾਲੀ ਆਸਾਮੀਆਂ ਭਰਨਾ

*238. **ਸਰਦਾਰ ਜਸਬੀਰ ਸਿੰਘ ਰਾਜਾ ਗਿੱਲ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਉੜਮੁੜ-ਟਾਂਡਾ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਵੱਖ ਵੱਖ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਖਾਲੀ ਪਈਆਂ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਖਾਲੀ ਆਸਾਮੀਆਂ ਨੂੰ ਕਦੋਂ ਤੱਕ ਭਰ ਦਿੱਤਾ ਜਾਵੇਗਾ ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ :** ਹਲਕਾ ਉੜਮੁੜ-ਟਾਂਡਾ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਵੱਖ ਵੱਖ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਖਾਲੀ ਪਈਆਂ ਆਸਾਮੀਆਂ ਦੀ ਕੁੱਲ ਗਿਣਤੀ 69 ਹੈ :

| **ਸ਼੍ਰੇਣੀ** | **ਖਾਲੀ ਆਸਾਮੀਆਂ ਦੀ ਗਿਣਤੀ** |
|---|---|
| ਸੈਂਟਰ ਹੈੱਡ ਟੀਚਰ | 02 |
| ਹੈੱਡ ਟੀਚਰ | 05 |
| ਜੇ.ਬੀ.ਟੀ./ਈ.ਟੀ.ਟੀ. (ਐਲੀਮੈਂਟਰੀ ਟ੍ਰੇਂਡ ਟੀਚਰ) | 62 |
| **ਕੁੱਲ ਜੋੜ** | **69** |

ਇਨ੍ਹਾਂ ਖਾਲੀ ਆਸਾਮੀਆਂ ਨੂੰ ਸਿੱਧੀ ਭਰਤੀ, ਪਰਮੋਸ਼ਨ ਅਤੇ ਬਦਲੀ ਦੀ ਵਿਧੀ ਜੋ ਇਸ ਸਮੇਂ ਚੱਲ ਰਹੀ ਹੈ, ਰਾਹੀਂ ਭਰਨ ਦੀ ਪ੍ਰਕਿਰਿਆ ਵਿਭਾਗ ਵੱਲੋਂ ਸ਼ੁਰੂ ਕੀਤੀ ਜਾ ਚੁੱਕੀ ਹੈ । ਇਸ ਤੋਂ ਇਲਾਵਾ ਐਚ ਟੀ ਅਤੇ ਸੀ ਐਚ ਟੀ ਦੀਆਂ ਪਰਮੋਸ਼ਨ ਕੋਟੇ ਦੀਆਂ ਖਾਲੀ ਆਸਾਮੀਆਂ ਸਮੇਂ ਸਮੇਂ ਤੇ ਭਰੀਆਂ ਜਾਂਦੀਆਂ ਹਨ। ਵਿਭਾਗ ਵੱਲੋਂ ਜ਼ਿਲ੍ਹਿਆਂ ਨੂੰ ਮਿਤੀ 6.5.2022 ਨੂੰ ਇਨ੍ਹਾਂ ਆਸਾਮੀਆਂ ਨੂੰ ਪਰਮੋਸ਼ਨ ਰਾਹੀਂ ਭਰਨ ਦੀ ਪ੍ਰਵਾਨਗੀ ਦਿੱਤੀ ਜਾ ਚੁੱਕੀ ਹੈ ।

## ਪੰਜਾਬ ਅੰਦਰ ਖੁੱਲ੍ਹੇਆਮ ਹੱਡਾ ਰੋੜੀਆਂ ਬੰਦ ਕਰਨਾ

***87. ਪ੍ਰੋਫੈਸਰ ਜਸਵੰਤ ਸਿੰਘ ਗੱਜਣਮਾਜਰਾ :** ਕੀ ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਅੰਦਰ ਖੁੱਲ੍ਹੇਆਮ ਹੱਡਾ ਰੋੜੀਆਂ ਬੰਦ ਕਰਨ ਦੀ ਕੋਈ ਯੋਜਨਾ ਹੈ; ਜੇਕਰ ਹਾਂ ਤਾਂ ਉਸ ਦੇ ਵੇਰਵੇ ਕੀ ਹਨ ?

**ਸਰਦਾਰ ਕੁਲਦੀਪ ਸਿੰਘ ਧਾਲੀਵਾਲ :** ਸ਼੍ਰੀਮਾਨ ਜੀ, ਹਾਂ ਜੀ । ਸਾਲ 2016-17 ਵਿੱਚ ਆਰ.ਡੀ.ਓ.(ਐਸ)-20 ਪਿੰਡਾਂ ਵਿੱਚ ਹੱਡਾ ਰੋੜੀਆਂ ਦੀ ਚਾਰ ਦੀਵਾਰੀ ਕਰਨ ਸੰਬੰਧੀ ਸਕੀਮ ਚਾਲੂ ਕੀਤੀ ਗਈ ਸੀ । ਇਹ ਸਕੀਮ ਫੰਡਾਂ ਦੀ ਘਾਟ ਕਾਰਨ ਅੱਗੇ ਚੱਲ ਨਾ ਸਕੀ ।

---

## ਬੁੱਢਲਾਡਾ ਦੇ ਕਿਸਾਨਾਂ ਨੂੰ ਸਿੰਚਾਹੀ ਲਹੀ ਪੱਕੇ ਖਾਲ ਬਣਾ ਕੇ ਦੇਣਾ

***21. ਸ਼੍ਰੀ ਬੁੱਧ ਰਾਮ :** ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪੰਜਾਬ ਸਰਕਾਰ ਦੇ ਹਲਕਾ ਬੁੱਢਲਾਵਾ ਦੇ ਕਿਸਾਨਾਂ ਨੂੰ ਸਿੰਚਾਈ ਲਈ ਖਾਲ ਬਣਾਉਣ ਦੀ ਕੋਈ ਗ੍ਰਾਂਟ ਜਾਰੀ ਨਹੀਂ ਕੀਤੀ ਜਦੋਂ ਕਿ ਕਿਸਾਨਾਂ ਨੇ ਆਪਣੀ ਹਿੱਸੇ ਦੀ 10% ਰਕਮ 2016 ਦੀ ਭਰ ਦਿੱਤੀ ਸੀ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਇਨ੍ਹਾਂ ਕਿਸਾਨਾਂ ਦੇ ਖੇਤਾਂ ਵਿੱਚ ਪੱਕੇ ਖਾਲ ਬਣਾਉਣ ਲਈ (ਘੱਗਰ ਬਰਾਂਚ) ਕਦੋਂ ਤੱਕ ਲੋੜੀਂਦੀ ਪ੍ਰਕ੍ਰਿਆ ਸ਼ੁਰੂ ਕਰ ਦੇਵੇਗੀ ?

**ਸ਼੍ਰੀ ਬ੍ਰਮ ਸ਼ੰਕਰ (ਜਿੰਪਾ) :** ਜੀ ਹਾਂ, ਕਿਸਾਨਾਂ ਨੇ ਆਪਣੇ ਹਿੱਸੇ ਦੀ 10% ਰਾਸ਼ੀ (ਲਾਭਪਾਤਰੀ ਹਿੱਸਾ) ਸਾਲ 2016 ਵਿੱਚ ਭਰ ਦਿੱਤੀ ਸੀ । ਘੱਗਰ ਬ੍ਰਾਂਚ ਪ੍ਰਾਜੈਕਟ ਨੂੰ ਹੁਣ Special Assitance to State under Capital Expenditure ਅਧੀਨ ਕਰਵਾਏ ਜਾਣ ਦੀ ਤਜਵੀਜ਼ ਹੈ । ਇਸ ਤਜਵੀਜ਼ ਅਧੀਨ ਸਰਕਾਰ ਪਾਸੋਂ ਫੰਡ ਪ੍ਰਾਪਤ ਹੋਣ ਉਪਰੰਤ ਖਾਲੇ ਪੱਕੇ ਕਰਨ ਦੀ ਲੋੜੀਂਦੀ ਪ੍ਰਕਿਰਿਆ ਸ਼ੁਰੂ ਕਰ ਦਿੱਤੀ ਜਾਵੇਗੀ ।

---

## WELCOME ANNOUNCEMENT BY THE SPEAKER

**ਮਾਨਯੋਗ ਸਪੀਕਰ:** ਮੈਨੂੰ ਇਸ ਪਵਿੱਤਰ ਸਦਨ ਨੂੰ ਇਹ ਦੱਸਣ ਵਿੱਚ ਮਾਣ ਮਹਿਸੂਸ ਹੋ ਰਿਹਾ ਹੈ ਕਿ ਸ਼੍ਰੀਮਾਨ ਮਨੀਸ਼ ਸਿਸੋਦੀਆ, ਮਾਨਯੋਗ ਉੱਪ ਮੁੱਖ ਮੰਤਰੀ, ਦਿੱਲੀ ਸਰਕਾਰ ਅਤੇ ਸ਼੍ਰੀ ਵਿਕਰਮਜੀਤ ਸਿੰਘ ਸਾਹਨੀ, ਮੈਂਬਰ, ਰਾਜ ਸਭਾ ਅੱਜ ਸਦਨ ਦੀ ਕਾਰਵਾਈ ਵੇਖਣ ਲਈ ਗਵਰਨਰ ਬਾਕਸ ਵਿੱਚ ਮੌਜੂਦ ਹਨ, ਆਉ ਅਸੀਂ ਉਨ੍ਹਾਂ ਦਾ ਨਿੱਘਾ ਸਵਾਗਤ ਕਰੀਏ। (ਥੰਪਿੰਗ)

---------

## PRESENTATION OF THE BUDGET ESTIMATES FOR THE YEAR 2022-23

**ਮਾਨਯੋਗ ਸਪੀਕਰ:** ਸਾਲ 2022-23 ਲਈ ਬਜਟ ਅਨੁਮਾਨ ਪੇਸ਼ ਕਰਨਾ। ਸਰਦਾਰ ਹਰਪਾਲ ਸਿੰਘ ਚੀਮਾ, ਵਿੱਤ ਮੰਤਰੀ, ਸਾਲ 2022-23 ਲਈ ਬਜਟ ਅਨੁਮਾਨ ਪੇਸ਼ ਕਰਨਗੇ।

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ) :** ਮਾਣਯੋਗ ਸਪੀਕਰ ਸਾਹਿਬ,

1. ਮੈਂ 16 ਮਾਰਚ, 2022 ਨੂੰ ਸਾਡੇ ਮਾਣਯੋਗ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਅਗਵਾਈ ਹੇਠ ਬਣੀ ਆਮ ਆਦਮੀ ਪਾਰਟੀ ਦੀ ਸਰਕਾਰ ਦਾ ਪ੍ਰਥਮ ਬਜਟ ਪੇਸ਼ ਕਰਨ ਲਈ ਹਾਜ਼ਰ ਹੋਇਆ ਹਾਂ। ਮੈਨੂੰ ਮਾਣ ਹੈ ਕਿ ਬਤੌਰ ਵਿੱਤ ਮੰਤਰੀ ਮੈਨੂੰ ਪੰਜਾਬ ਦੀ ਸੇਵਾ ਕਰਨ ਦਾ ਮੌਕਾ ਮਿਲਿਆ ਹੈ। ਇਹ ਮੌਕਾ ਇਸ ਵੇਲੇ ਹੋਰ ਵੀ ਸੁਭਾਗਾ ਬਣ ਜਾਂਦਾ ਹੈ, ਜਦੋਂ ਇਸ ਸਾਲ ਸਮੁੱਚਾ ਦੇਸ਼ ਅਜ਼ਾਦੀ ਦੀ 75ਵੀਂ ਵਰ੍ਹੇਗੰਢ ਮਨਾ ਰਿਹਾ ਹੈ। (ਥੰਪਿੰਗ) ਅੱਜ ਅਸੀਂ ਸਾਰੇ ਲੋਕਤੰਤਰ ਦੇ ਇਸ ਮੰਦਿਰ ਵਿੱਚ ਸਾਡੇ ਪੁਰਖਿਆਂ ਅਤੇ ਆਜ਼ਾਦੀ ਘੁਲਾਟੀਆਂ ਦੁਆਰਾ ਰਾਸ਼ਟਰੀ ਅੰਦੋਲਨ ਵਿੱਚ ਦਿੱਤੀਆਂ ਮਹਾਨ ਕੁਰਬਾਨੀਆਂ ਸਦਕਾ ਹੀ ਬੈਠੇ ਹਾਂ। ਮੈਂ ਇਸ ਸਰਕਾਰ ਵੱਲੋਂ ਇਹ ਬਜਟ ਉਨ੍ਹਾਂ ਨੂੰ ਸਮਰਪਿਤ ਕਰਦਾ ਹਾਂ ਅਤੇ ਉਨ੍ਹਾਂ ਦੇ ਸੁਪਨਿਆਂ ਨੂੰ ਹਕੀਕਤ ਵਿੱਚ ਬਦਲਣ ਲਈ ਦ੍ਰਿੜ ਸੰਕਲਪ ਨਾਲ ਪੰਜਾਬ ਅਤੇ ਇਸ ਦੇ ਲੋਕਾਂ ਦੀ ਭਲਾਈ ਹਿਤ ਯੋਗਦਾਨ ਪਾਉਣ ਦਾ ਪ੍ਰਣ ਕਰਦਾ ਹਾਂ।

2. ਪੰਜਾਬ ਦੇ ਲੋਕਾਂ ਨੇ ਆਮ ਆਦਮੀ ਪਾਰਟੀ ਵਿੱਚ ਭਾਰੀ ਵਿਸ਼ਵਾਸ਼ ਅਤੇ ਭਰੋਸਾ ਜਤਾਇਆ ਹੈ। ਇਸ ਵਾਰ ਲੋਕਾਂ ਨੇ 'ਬਦਲਾਵ' ਲਈ ਵੋਟਾਂ ਪਾਈਆਂ ਹਨ। ਆਮ ਆਦਮੀ ਪਾਰਟੀ ਨੂੰ 117 ਸੀਟਾਂ ਵਿਚੋਂ 92 ਸੀਟਾਂ ਦੇ ਬੇਮਿਸਾਲ ਬਹੁਮਤ ਲਈ ਇਹ ਸਰਕਾਰ ਪੰਜਾਬ ਵਾਸੀਆਂ ਦਾ ਤਹਿ ਦਿਲੋਂ ਧੰਨਵਾਦ ਕਰਦੀ ਹੈ। (ਥੰਪਿੰਗ) ਸਾਡੇ ਮਾਣਯੋਗ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਅਗਵਾਈ ਵਾਲੀ ਸਰਕਾਰ "ਰੰਗਲਾ ਪੰਜਾਬ" ਸਿਰਜਣ ਦਾ ਵਾਅਦਾ ਕਰਦੀ ਹੈ, ਜੋ ਆਰਥਿਕ ਖੁਸ਼ਹਾਲੀ, ਸਮਾਜਿਕ ਵਿਕਾਸ ਅਤੇ ਸਰਬ ਸਾਂਝੀਵਾਲਤਾ ਦਾ ਪ੍ਰਤੀਕ ਹੋਵੇਗਾ। ਅਸੀਂ ਰਾਜ ਵਿੱਚ ਭ੍ਰਿਸ਼ਟਾਚਾਰ, ਮਾਫੀਆ ਰਾਜ ਨੂੰ ਖਤਮ ਕਰਨ ਅਤੇ ਕਾਨੂੰਨ ਦੇ ਰਾਜ ਦੀ ਸਥਾਪਨਾ ਕਰਨ ਲਈ ਆਪਣੀ ਵਚਨਬੱਧਤਾ ਪ੍ਰਤੀ ਦ੍ਰਿੜ੍ਹ ਹਾਂ। (ਥੰਪਿੰਗ)

3. ਪੰਜਾਬ ਦੇ ਲੋਕਾਂ ਨੇ ਆਮ ਆਦਮੀ ਪਾਰਟੀ ਦੇ ਸਿਧਾਂਤਾਂ ਨੂੰ ਸਮਝਿਆ ਅਤੇ ਜਾਣਿਆ ਕੇ ਇਹ ਪਾਰਟੀ ਸਿਰਫ ਗੱਲਾਂ ਵਿੱਚ ਵਿਸ਼ਵਾਸ ਨਹੀਂ ਰੱਖਦੀ, ਸਗੋਂ ਇਸ ਨੇ ਗਾਰੰਟੀ ਦੇ ਰੂਪ ਵਿੱਚ ਆਪਣਾ ਸੰਕਲਪ ਸਾਹਮਣੇ ਰੱਖਿਆ ਹੈ। ਪੰਜਾਬ ਦੇ ਲੋਕ ਮਾਣਯੋਗ ਮੁੱਖ ਮੰਤਰੀ, ਦਿੱਲੀ ਅਤੇ ਰਾਸ਼ਟਰੀ ਕਨਵੀਨਰ-ਆਮ ਆਦਮੀ ਪਾਰਟੀ ਦੀ ਅਗਵਾਈ ਹੇਠ ਚਲਦੇ ਇੱਕ ਸਫਲ ਅਤੇ ਪ੍ਰਭਾਵਸ਼ਾਲੀ "ਦਿੱਲੀ ਮਾਡਲ" ਤੋਂ ਪ੍ਰਭਾਵਿਤ ਹੋਏ । ਇਸ ਲਈ ਅਸੀਂ ਉਸੇ ਤਰ੍ਹਾਂ ਦੀਆਂ ਪਹਿਲਕਦਮੀਆਂ ਨੂੰ ਪੰਜਾਬ ਵਿਚ ਦੁਹਰਾਉਂਦੇ ਹੋਏ ਰਾਜ ਨੂੰ ਇੱਕ ਅਜਿਹਾ ਖੁਸ਼ਹਾਲ ਸੂਬਾ ਬਣਾਵਾਂਗੇ ਜਿਸ 'ਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਹਮੇਸ਼ਾ ਨਾਜ਼ ਰਹੇਗਾ।

4. ਮਾਨਯੋਗ ਸਪੀਕਰ ਸਾਹਿਬ ਇਸ ਇਤਿਹਾਸਕ ਜਿੱਤ ਨੇ ਸਾਡੇ ਅੰਦਰ ਕੁਝ ਕਰ ਵਿਖਾਉਣ ਅਤੇ ਸੇਵਾ ਭਾਵਨਾ ਦੀ ਡੂੰਘੀ ਪ੍ਰੇਰਣਾ ਪੈਦਾ ਕੀਤੀ ਹੈ। ਸਾਡੇ ਮਹਾਨ ਗੁਰੂ ਸਾਹਿਬਾਨ ਦੀ ਪ੍ਰੇਰਨਾ ਸਦਕਾ, ਸ਼ਹੀਦੇ-ਏ-ਆਜ਼ਮ ਸ. ਭਗਤ ਸਿੰਘ ਜਿਨ੍ਹਾਂ ਨੇ ਕੇਵਲ 23 ਸਾਲ ਦੀ ਉਮਰ ਵਿਚ ਸੁਤੰਤਰ ਭਾਰਤ ਦਾ ਸੁਪਨਾ ਦੇਖਿਆ ਅਤੇ ਉਸ ਵਾਸਤੇ ਆਪਣੀ ਜਾਨ ਕੁਰਬਾਨ ਕੀਤੀ, ਤੋਂ ਪ੍ਰੇਰਿਤ ਹੁੰਦੇ ਹੋਏ ਅਤੇ ਡਾ. ਭੀਮ ਰਾਓ ਅੰਬੇਡਕਰ ਜੀ, ਜਿਨ੍ਹਾਂ ਦਾ ਸੁਤੰਤਰ ਅਤੇ ਲੋਕਤੰਤਰਿਕ ਭਾਰਤ ਦਾ ਸੁਪਨਾ ਸਾਡੇ ਸੰਵਿਧਾਨ ਵਿਚ ਸਪੱਸ਼ਟ ਤੌਰ 'ਤੇ ਝਲਕਦਾ ਹੈ, ਦੇ ਜੀਵਨ ਤੋਂ ਸੇਧ ਲੈਂਦਿਆਂ, ਮੈਂ ਇਸ ਬਜਟ ਰਾਹੀਂ ਸਾਡੀ ਸਰਕਾਰ ਦੀਆਂ ਭਲਾਈ ਅਤੇ ਵਿਕਾਸ ਪਹਿਲਕਦਮੀਆਂ ਦਾ ਇਕ ਸਪੱਸ਼ਟ ਰੋਡਮੈਪ ਪੇਸ਼ ਕਰਨ ਜਾ ਰਿਹਾ ਹਾਂ। ਮੈਨੂੰ ਇਹ ਦੱਸਦੇ ਹੋਏ ਖੁਸ਼ੀ ਹੋ ਰਹੀ ਹੈ ਕਿ ਸਾਡੀ ਸਰਕਾਰ ਨੇ ਸਿਰਫ 100 ਦਿਨਾਂ ਦੇ ਬਹੁਤ ਹੀ ਥੋੜੇ ਸਮੇਂ ਵਿੱਚ ਬਹੁਤ ਸਾਰੇ ਉਪਰਾਲੇ ਕੀਤੇ ਅਤੇ ਅਜਿ30ਹੇ ਫੈਸਲੇ ਲਏ ਜਿਨ੍ਹਾਂ ਨੇ ਪੰਜਾਬੀਆਂ ਦੇ ਜੀਵਨ 'ਤੇ ਸਕਾਰਾਤਮਕ ਪ੍ਰਭਾਵ ਪਾਇਆ।

5. ਸਪੀਕਰ ਸਾਹਿਬ, 'ਆਮ ਆਦਮੀ ਪਾਰਟੀ' ਦੀ ਸਰਕਾਰ ਸੁਚੱਜੇ ਸ਼ਾਸਨ ਦਾ ਇੱਕ ਸ਼ਾਨਦਾਰ ਮਾਡਲ ਵਿਕਸਤ ਕਰੇਗੀ ਅਤੇ ਇੱਕ ਸਾਫ਼-ਸੁਥਰੇ, ਕੁਸ਼ਲ ਅਤੇ ਪ੍ਰਭਾਵੀ ਪ੍ਰਸ਼ਾਸਨ ਦਾ ਵਾਅਦਾ ਕਰਦੀ ਹੈ। ਸਾਡਾ Good Governance ਰਾਜ-ਪ੍ਰਬੰਧ ਮਾਡਲ ਭਾਗੀਦਾਰ ਤੇ ਜਵਾਬਦੇਹ ਹੋਵੇਗਾ ਅਤੇ ਸਮਾਨਤਾ ਅਤੇ ਸਮਾਵੇਸ਼ ਨੂੰ ਯਕੀਨੀ ਬਣਾਏਗਾ। ਮੈਂ ਆਪਣੀ ਸਰਕਾਰ ਵੱਲੋਂ ਇਹ ਵਾਅਦਾ ਕਰਦਾ ਹਾਂ ਕਿ ਜਦੋਂ ਪੰਜਾਬ ਅੱਗੇ ਵਧੇਗਾ ਤਾਂ ਪੰਜਾਬ ਦਾ ਕੋਈ ਵਰਗ ਜਾਂ ਕੋਈ ਖੇਤਰ ਪਿੱਛੇ ਨਹੀਂ ਰਹੇਗਾ।

6. ਮਾਣਯੋਗ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸੁਚੱਜੀ ਅਤੇ ਗਤੀਸ਼ੀਲ ਅਗਵਾਈ ਹੇਠ ਸਾਡੀ ਸਰਕਾਰ ਭ੍ਰਿਸ਼ਟਾਚਾਰ ਲਈ ਜ਼ੀਰੋ ਟੋਲਰੈਂਸ ਰੱਖਦੀ ਹੈ ਕਿਉਂਕਿ ਆਮ ਆਦਮੀ ਪਾਰਟੀ ਦਾ ਜਨਮ ਹੀ ਭ੍ਰਿਸ਼ਟਾਚਾਰ ਦੇ ਖਿਲਾਫ ਹੋਇਆ ਹੈ। ਆਮ ਆਦਮੀ ਪਾਰਟੀ ਦੀ ਸਥਾਪਨਾ ਸ਼੍ਰੀ ਅਰਵਿੰਦ ਕੇਜਰੀਵਾਲ ਜੀ ਨੇ ਐਂਟੀ ਕੁਰੱਪਸ਼ਨ ਮੂਵਮੈਂਟ ਤੇ ਹੀ ਕੀਤੀ ਹੈ। ਉਨ੍ਹਾਂ ਦੇ ਦ੍ਰਿੜ੍ਹ ਇਰਾਦੇ ਤੇ ਆਮ ਆਦਮੀ ਪਾਰਟੀ ਅੱਜ ਵੀ ਕਾਇਮ ਹੈ। ਇਸ ਤਹਿਤ ਭ੍ਰਿਸ਼ਟਾਚਾਰ ਵਿਰੋਧੀ ਐਕਸ਼ਨ ਲੈਣ ਦੀ ਸ਼ੁਰੂਆਤ ਕੀਤੀ ਗਈ ਸੀ। ਇਸ ਦੇ ਸਦਕਾ ਭ੍ਰਿਸ਼ਟ ਨੇਤਾਵਾਂ ਅਤੇ ਅਫ਼ਸਰਾਂ ਖਿਲਾਫ ਕਾਰਵਾਈ ਕੀਤੀ ਜਾ ਰਹੀ ਹੈ। ਲੋਕ ਇਨ੍ਹਾਂ ਭ੍ਰਿਸ਼ਟਾਚਾਰੀਆਂ ਦੇ ਖਿਲਾਫ ਆਪਣੀਆਂ ਸ਼ਿਕਾਇਤਾਂ ਦਰਜ ਕਰਵਾ ਰਹੇ ਹਨ। ਪੂਰੇ ਸੰਸਾਰ ਨੇ ਦੇਖਿਆ ਹੈ ਕਿ ਸਾਡੇ ਮੁੱਖ ਮੰਤਰੀ ਸਾਹਿਬ ਨੇ ਭ੍ਰਿਸ਼ਟਾਚਾਰ ਵਿੱਚ ਲਿਪਤ ਆਪਣੇ ਹੀ ਕੈਬਨਿਟ ਮੰਤਰੀ ਨੂੰ ਬਿਨਾਂ ਕਿਸੇ ਦੇਰੀ ਤੋਂ ਹਟਾਇਆ ਅਤੇ ਉਸ ਉਤੇ ਕਾਨੂੰਨੀ ਕਾਰਵਾਈ ਕੀ ਪ੍ਰਕਿਰਿਆ ਸ਼ੁਰੂ ਕੀਤੀ ਹੈ। ਭ੍ਰਿਸ਼ਟਾਚਾਰ ਅਤੇ ਝੱਲੇ ਜਾ ਰਹੇ ਦੁਰਵਿਹਾਰ ਦੇ ਖਿਲਾਫ਼ ਆਵਾਜ਼ ਉਠਾਉਣ ਲਈ ਆਮ ਨਾਗਰਿਕਾਂ ਵਾਸਤੇ ਇੱਕ "ਭ੍ਰਿਸ਼ਟਾਚਾਰ ਵਿਰੋਧੀ ਐਕਸ਼ਨ ਲਾਈਨ" ਸ਼ੁਰੂ ਕੀਤੀ ਗਈ ਹੈ। ਸਮੁੱਚੇ ਸੰਸਾਰ ਨੇ ਦੇਖਿਆ ਹੈ ਕਿ ਸਾਡੇ ਮਾਣਯੋਗ ਮੁੱਖ ਮੰਤਰੀ ਜੀ ਨੇ ਭ੍ਰਿਸ਼ਟਾਚਾਰ ਦੇ ਦੋਸ਼ੀ ਆਪਣੇ ਹੀ ਕੈਬਨਿਟ ਮੰਤਰੀ ਨੂੰ ਬਿਨਾਂ ਕਿਸੇ ਦੇਰੀ ਦੇ

ਹਟਾਇਆ ਅਤੇ ਮੈਂ ਇਸ ਅਜ਼ੀਮ ਸਦਨ ਨੂੰ ਦੱਸਣਾ ਚਾਹਾਂਗਾ ਕਿ ਹੁਣ ਤੱਕ ਭ੍ਰਿਸ਼ਟਾਚਾਰ ਨਾਲ ਸਬੰਧਿਤ 28 ਐਫ.ਆਈ.ਆਰਜ਼. ਦਰਜ ਹੋ ਚੁੱਕੀਆਂ ਹਨ ਅਤੇ 45 ਵਿਅਕਤੀਆਂ ਨੂੰ ਭ੍ਰਿਸ਼ਟਾਚਾਰ ਦੇ ਦੋਸ਼ਾਂ ਤਹਿਤ ਜ਼ੇਲ੍ਹ ਭੇਜਿਆ ਜਾ ਚੁੱਕਾ ਹੈ। ਭ੍ਰਿਸ਼ਟਾਚਾਰ ਅਤੇ ਉਨ੍ਹਾਂ ਦੁਆਰਾ ਦਰਪੇਸ਼ ਕਿਸੇ ਵੀ ਦੁਰਵਿਵਹਾਰ ਦੇ ਵਿਰੁੱਧ ਆਪਣੀ ਆਵਾਜ਼ ਬੁਲੰਦ ਕਰਨ ਲਈ, ਮੈਂ ਹਰ ਪੰਜਾਬੀ ਨੂੰ ਅਪੀਲ ਕਰਦਾ ਹਾਂ ਕਿ ਉਹ ਭ੍ਰਿਸ਼ਟਾਚਾਰ ਮੁਕਤ ਅਤੇ ਮਾਫੀਆ ਰਾਜ ਮੁਕਤ ਪੰਜਾਬ ਸਿਰਜਣ ਲਈ ਪੰਜਾਬ ਸਰਕਾਰ ਦੇ ਮੋਢੇ ਨਾਲ ਮੋਢਾ ਜੋੜ ਕੇ ਖੜ੍ਹੇ ਹੋਣ। (ਥੰਪਿੰਗ)

7. ਇਹ ਮਾਅਰਕੇ ਵਾਲੀ ਗੱਲ ਹੈ ਕਿ ਆਮ ਆਦਮੀ ਪਾਰਟੀ ਦੀ ਸਰਕਾਰ ਨੇ ਸਰਕਾਰ ਬਣਨ ਦੇ ਕੁਝ ਦਿਨਾਂ ਦੇ ਅੰਦਰ ਹੀ ਆਪਣੇ ਕਈ ਚੋਣ ਵਾਅਦੇ ਪੂਰੇ ਕੀਤੇ ਹਨ। ਪੁਰਾਣੀਆਂ ਸਰਕਾਰਾਂ ਆਪਣਾ ਸਮਾਂ ਪੁੱਗਣ ਤੋਂ ਥੋੜਾ ਸਮਾਂ ਪਹਿਲਾਂ ਕੁਝ ਸਰਕਾਰੀ ਨੌਕਰੀਆਂ ਸਬੰਧੀ ਇਸਤਿਹਾਰ ਜਾਰੀ ਕਰਦੀਆਂ ਸਨ ਅਤੇ ਬਹੁਤ ਸਾਰੀਆਂ ਭਰਤੀਆਂ ਕਿਸੇ ਨਾ ਕਿਸੇ ਕਾਨੂੰਨੀ ਅੜਚਨਾਂ ਕਾਰਨ ਸਿਰੇ ਨਹੀਂ ਚੜਦੀਆਂ ਸਨ ਪ੍ਰੰਤੂ ਆਮ ਆਦਮੀ ਪਾਰਟੀ ਦੀ ਸਰਕਾਰ ਨੇ ਆਉਂਦਿਆਂ ਹੀ 26,454 ਮੁਲਾਜ਼ਮਾਂ ਦੀ ਨਵੀਂ ਭਰਤੀ ਨੂੰ ਪ੍ਰਵਾਨਗੀ ਦਿੱਤੀ ਅਤੇ ਇਹ ਪ੍ਰਕਿਰਿਆ ਅਗਲੇ ਕੁਝ ਮਹੀਨਿਆਂ ਵਿੱਚ ਮੁਕੰਮਲ ਹੋ ਜਾਵੇਗੀ। (ਥੰਪਿੰਗ) ਇਸ ਤੋਂ ਇਲਾਵਾ ਸਰਕਾਰ ਨੇ 36,000 ਠੇਕੇ 'ਤੇ ਰੱਖੇ ਮੁਲਾਜ਼ਮਾਂ ਨੂੰ ਰੈਗੂਲਰ ਕਰਨ ਦਾ ਵੀ ਇਕ ਮਹੱਤਵਪੂਰਨ ਫੈਸਲਾ ਲਿਆ ਹੈ। ਸਾਡੀ ਸਰਕਾਰ ਪੰਜਾਬ ਦੇ ਨੌਜਵਾਨਾਂ ਨੂੰ ਸਭ ਤੋਂ ਵੱਧ ਤਰਜੀਹ ਦਿੰਦੀ ਹੈ ਅਤੇ ਇਨ੍ਹਾਂ ਦੀ ਸਮਰੱਥਾ ਤੋਂ ਚੰਗੀ ਤਰ੍ਹਾਂ ਜਾਣੂ ਹੈ। (ਥੰਪਿੰਗ) ਅਸੀਂ ਕਨੇਡਾ, ਆਸਟ੍ਰੇਲੀਆ ਵਰਗੇ ਦੇਸ਼ਾਂ ਵੱਲ ਬ੍ਰੇਨ-ਡ੍ਰੇਨ (ਯੋਗ ਨੌਜਵਾਨਾਂ ਦਾ ਬਾਹਰ ਜਾਣਾ) ਨੂੰ ਰੋਕਣ ਅਤੇ ਪੰਜਾਬ ਦੇ ਅੰਦਰ ਹੀ ਰੁਜ਼ਗਾਰ ਦੇ ਮੌਕਿਆਂ ਲਈ ਵਸੀਲੇ ਪੈਦਾ ਕਰਨ ਲਈ ਇੱਕ ਸੁਖਾਲਾ ਮਾਹੌਲ ਪੈਦਾ ਕਰਨ ਦਾ ਬੀੜਾ ਚੁੱਕਿਆ ਹੈ।

ਇਹ ਬਹੁਤ ਹੀ ਵੱਡੀ ਗੱਲ ਹੈ ਨਹੀਂ ਤਾਂ ਸਭ ਨੂੰ ਪਤਾ ਹੈ ਕਿ ਜਿੰਨੀਆਂ ਵੀ ਭਰਤੀਆਂ ਹੁੰਦੀਆਂ ਸੀ, ਉਹ ਸਾਰੀਆਂ ਹੀ ਕਿਸੇ ਨਾ ਕਿਸੇ ਕਾਨੂੰਨੀ ਪ੍ਰਕਿਰਿਆ ਦਾ, ਕਿਸੇ ਕਾਨੂੰਨੀ ਅੜਚਣ ਦਾ ਸ਼ਿਕਾਰ ਹੋ ਕੇ ਅੱਧਵਾਟੇ ਦਮ ਤੋੜ ਜਾਂਦੀਆਂ ਸੀ ਲੇਕਿਨ ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਫ਼ੈਸਲਾ ਕੀਤਾ ਕਿ ਇਸ ਵਾਰ ਪਹਿਲੇ ਸਾਲ ਦੌਰਾਨ ਜਿੰਨੀਆਂ ਵੀ ਪੋਸਟਾਂ ਖਾਲੀ ਹਨ, ਉਹ 100% ਭਰੀਆਂ ਜਾਣਗੀਆਂ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਹਿਬ, ਗੱਲ ਇਹ ਹੈ ਕਿ ਤੁਸੀਂ paperless budget presentation ਕਰਕੇ ਸਾਨੂੰ QR Code ਪ੍ਰੋਵਾਈਡ ਕੀਤਾ ਹੈ। ਇਸ ਦੇ ਨਾਲ ਹੀ ਤੁਸੀਂ wifi ਦਾ ਵੀ ਪਾਸਵਰਡ ਪ੍ਰੋਵਾਈਡ ਕੀਤਾ ਹੈ। ਸਾਰੇ ਮੈਂਬਰ ਸਾਹਿਬਾਨ ਨੇ ਪਾਸਵਰਡ ਭਰਕੇ wifi ਚਲਾ ਲਿਆ ਹੈ। ਇਹ ਪੰਜਾਬ ਬਜਟ ਦੀ ਐਪ ਹੈ ਜੋ ਉਹ ਐਪ ਸਟੋਰ ਤੋਂ ਡਾਊਨਲੋਡ ਹੋਣੀ ਹੈ, ਉਹ ਡਾਊਨਲੋਡ ਨਹੀਂ ਹੋ ਰਹੀ। Then what is the point of having a paperless budget. ਡਾਊਨਲੋਡ ਨਹੀਂ ਹੋ ਰਹੀ ਜੀ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਇੱਕ ਮਿੰਟ ਜੀ। ਖਹਿਰਾ ਸਾਹਿਬ, you are getting the paper version of that Budget. ਠੀਕ ਹੈ ਜੀ? ਤੁਸੀਂ ਇਸ ਨੂੰ ਪੜ੍ਹੋ ਇੰਨੀ ਦੇਰ ਦੇ ਵਿੱਚ meanwhile ਜੇਕਰ ਤੁਸੀਂ app ਤੇ ਬਜਟ ਪੜ੍ਹਨਾ ਚਾਹੁੰਦੇ ਹੋ ਤਾਂ ਤੁਹਾਡਾ ਫੋਨ support man ਨੂੰ ਦੇ ਦਿੰਦੇ ਹਾਂ। ਅਸੀਂ ਤੁਹਾਡੇ ਫੋਨ ਤੇ ਐਪ ਡਾਊਨਲੋਡ ਕਰਵਾ ਦਿੰਦੇ ਹਾਂ। ਅਸੀਂ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਦੀਆਂ ਭਾਵਨਾਵਾਂ ਦਾ ਖਿਆਲ ਰੱਖਣਾ ਹੈ।

(**ਟਰੇਜ਼ਰੀ ਬੈਂਚਿਜ਼ ਵੱਲੋਂ ਆਵਾਜ਼ਾਂ** : ਸਪੀਕਰ ਸਾਹਿਬ, ਐਪ ਡਾਊਨਲੋਡ ਹੋ ਗਈ ਹੈ ਜੀ।)

**ਮਾਨਯੋਗ ਸਪੀਕਰ** : ਖਹਿਰਾ ਜੀ, ਹੁਣ ਠੀਕ ਹੈ ਜੀ।

(**ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਆਵਾਜ਼ਾਂ** : ਸਰ, ਐਪ ਡਾਊਨਲੋਡ ਨਹੀਂ ਹੋਈ।)

**ਮਾਨਯੋਗ ਸਪੀਕਰ** : ਇੱਧਰ (ਆਪੋਜ਼ੀਸ਼ਨ ਵੱਲ ਇਸ਼ਾਰਾ) ਨਹੀਂ ਹੋਈ। ਉਧਰ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਹੋ ਗਈ। (ਹਾਸਾ) ਚੱਲੋ ਠੀਕ ਹੈ। ਐਪ ਡਾਊਨਲੋਡ ਹੋ ਗਈ ਜੀ। ਚਲੋ।

**ਵਿੱਤ ਮੰਤਰੀ** : ਮਾਣਯੋਗ ਸਪੀਕਰ ਸਾਹਿਬ,

8. ਆਮ ਆਦਮੀ ਪਾਰਟੀ ਨੇ ਆਪਣੀ ਪਹਿਲੀ ਗਾਰੰਟੀ ਨੂੰ ਪੂਰਾ ਕਰਦਿਆਂ ਪੰਜਾਬ ਰਾਜ ਦੇ ਸਾਰੇ ਵਸਨੀਕਾਂ ਨੂੰ, 1 ਜੁਲਾਈ, 2022 ਤੋਂ ਘਰੇਲੂ ਬਿਜਲੀ ਸਪਲਾਈ ਦੇ 300 ਯੂਨਿਟ ਪ੍ਰਤੀ ਮਹੀਨਾ ਮੁਫਤ ਪ੍ਰਦਾਨ ਕਰਨ ਦਾ ਫੈਸਲਾ ਲਿਆ ਹੈ। ਇਸ ਨਾਲ ਪੰਜਾਬੀਆਂ ਨੂੰ ਵੱਡੀ ਰਾਹਤ ਮਿਲੇਗੀ, ਜੋ ਬਿਜਲੀ ਦੇ ਭਾਰੀ ਬਿਲਾਂ ਦੀ ਮਾਰ ਝੱਲ ਰਹੇ ਸਨ। ਮੈਂ ਇਸ ਅਜ਼ੀਮ ਸਦਨ ਨੂੰ ਇਹ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਇਸ ਸਕੀਮ ਨੂੰ ਵਿੱਤੀ ਸਹਾਇਤਾ ਦੇਣ ਲਈ ਪੂਰੀ ਤਰ੍ਹਾਂ ਤਿਆਰ ਹਾਂ। ਫਜ਼ੂਲ ਖਰਚਿਆਂ ਨੂੰ ਘਟਾਉਣ ਅਤੇ ਮਾਲੀਏ ਵਿਚ ਵਾਧਾ ਕਰਨ ਦੀ ਯੋਜਨਾ ਉਲੀਕ ਲਈ ਗਈ ਹੈ।

9. ਅਸੀਂ ਭਰੋਸਾ ਦਿਵਾਉਂਦੇ ਹਾਂ ਕਿ ਸਰਕਾਰੀ ਖਜ਼ਾਨੇ ਦਾ ਇੱਕ-ਇੱਕ ਪੈਸਾ ਸਿਰਫ ਅਤੇ ਸਿਰਫ ਲੋਕਾਂ ਦੀ ਭਲਾਈ ਤੇ ਹੀ ਖਰਚ ਕਰਾਂਗੇ। ਇਸ ਫਲਸਫੇ ਤੋਂ ਸੇਧ ਲੈਂਦੇ ਹੋਏ, ਮਾਣਯੋਗ ਮੁੱਖ ਮੰਤਰੀ ਨੇ 'ਇੱਕ ਵਿਧਾਇਕ ਇੱਕ ਪੈਨਸ਼ਨ' ਦੀ ਸ਼ੁਰੂਆਤ ਕੀਤੀ ਹੈ, (ਥੰਪਿੰਗ) ਇਸ ਤੋਂ ਪਹਿਲਾਂ ਬਹੁਤ ਸਾਰੇ ਸਾਬਕਾ ਵਿਧਾਇਕ ਬਹੁਤ ਸਾਰੀਆਂ (ਇੱਕ ਤੋਂ ਵੱਧ) ਪੈਨਸ਼ਨਾਂ ਲੈ ਰਹੇ ਸਨ, ਹੁਣ ਇਸ ਫ਼ੈਸਲੇ ਨਾਲ ਜਨਤਕ ਪੈਸੇ ਦੀ ਲਗਭਗ 19.53 ਕਰੋੜ ਰੁਪਏ ਦੀ ਸਾਲਾਨਾ ਬੱਚਤ ਹੋਵੇਗੀ।

10. ਮਾਣਯੋਗ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਨੂੰ ਅਹਿਸਾਸ ਹੈ ਕਿ ਜੇਕਰ ਖੇਤੀ ਅਤੇ ਕਿਸਾਨ ਅਸਫਲ ਰਹੇ ਤਾਂ ਪੰਜਾਬ ਕਾਮਯਾਬ ਨਹੀਂ ਹੋ ਸਕਦਾ। ਉਨ੍ਹਾਂ ਨੇ ਝੋਨੇ ਦੀ ਸਿੱਧੀ ਬਿਜਾਈ ਨੂੰ ਉਤਸ਼ਾਹਿਤ ਕਰਨ ਲਈ ਪਹਿਲਾਂ ਹੀ ਇੱਕ ਵਿਸ਼ੇਸ਼ ਵਿੱਤੀ ਸਹਾਇਤਾ ਦਾ ਐਲਾਨ ਕੀਤਾ ਹੈ, ਜੋ ਟਿਕਾਊ ਖੇਤੀ ਅਤੇ ਪਾਣੀ ਦੀਆਂ ਬੱਚਤ ਤਕਨੀਕਾਂ ਨੂੰ ਅਪਨਾਉਣ ਦਾ ਇੱਕ ਛੋਟਾ ਪਰ ਮਹੱਤਵਪੂਰਨ ਉਪਰਾਲਾ ਹੈ। ਇਸ ਤੋਂ ਇਲਾਵਾ ਮੂੰਗੀ ਦੀ ਦਾਲ ਨੂੰ ਐਮ.ਐਸ.ਪੀ 'ਤੇ ਖਰੀਦਣ ਦਾ ਇਤਿਹਾਸਕ ਫੈਸਲਾ ਪਹਿਲਾਂ ਹੀ

ਲਿਆ ਜਾ ਚੁੱਕਾ ਹੈ। ਇਹਨਾਂ ਪਹਿਲ-ਕਦਮੀਆਂ ਦਾ ਵੇਰਵਾ ਭਾਸ਼ਣ ਦੇ ਅਗਲੇ ਹਿੱਸੇ ਵਿੱਚ ਵਿਸਥਾਰ ਨਾਲ ਕੀਤਾ ਜਾਵੇਗਾ।

ਮਾਣਯੋਗ ਸਪੀਕਰ ਸਾਹਿਬ

11. ਅੱਜ ਦੇ ਦਿਨ, ਮੈਨੂੰ ਡਿਜ਼ੀਟਲ ਰੂਪ ਵਿੱਚ ਬਜਟ ਪੇਸ਼ ਕਰਨ ਦੀ ਇਜਾਜ਼ਤ ਦੇਣ ਲਈ ਮੈਂ ਤੁਹਾਡਾ ਤਹਿ-ਦਿਲੋਂ ਧੰਨਵਾਦ ਕਰਦਾ ਹਾਂ। ਮੇਰੇ ਭਾਸ਼ਣ ਪੂਰਾ ਹੋਣ ਤੋਂ ਬਾਅਦ, ਬਜਟ ਦੇ ਸਾਰੇ ਦਸਤਾਵੇਜ਼ ਮੋਬਾਈਲ ਐਪ 'ਤੇ ਉਪਲਬਧ ਹੋ ਜਾਣਗੇ। ਇਸ ਪਹਿਲ-ਕਦਮੀ ਨਾਲ ਸਾਲਾਨਾ 21 ਲੱਖ ਰੁਪਏ ਦੀ ਬਚਤ ਹੋਵੇਗੀ ਅਤੇ ਇਸ ਤੋਂ ਵੀ ਮਹੱਤਵਪੂਰਨ ਗੱਲ ਇਹ ਹੈ ਕਿ ਇਸ ਨਾਲ 800 ਤੋਂ ਵੱਧ ਰੁੱਖਾਂ ਨੂੰ ਕੱਟਣ ਤੋਂ ਬਚਾਇਆ ਗਿਆ ਹੈ।

12. ਇਹ ਬਜਟ ਸਾਡੇ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਅਤੇ ਆਮ ਆਦਮੀ ਪਾਰਟੀ ਦੇ ਰਾਸ਼ਟਰੀ ਕਨਵੀਨਰ ਦੇ ਫਲਸਫੇ ਦਾ ਝਲਕਾਰਾ ਹੈ। ਇਨ੍ਹਾਂ ਦਾ ਸੰਕਲਪ ਹੈ ਕਿ ਜਨਤਾ ਦੀ ਅਵਾਜ਼ ਸੁਣੇ ਬਿਨਾਂ ਦਿਤੀ ਗਈ 'ਜਨਤਕ ਨੀਤੀ' ਅਸਫਲ ਹੋਣਾ ਤੈਅ ਹੈ। ਇਹ ਪਹਿਲੀ ਵਾਰ ਹੈ ਜਦੋਂ ਸਰਕਾਰ ਨੇ ਬਜਟ ਤਿਆਰ ਕਰਨ ਲਈ ਆਮ ਲੋਕਾਂ ਨਾਲ ਵੱਡੇ-ਪੱਧਰ 'ਤੇ ਸਲਾਹ-ਮਸ਼ਵਰਾ ਕੀਤਾ ਹੈ। ਬਜਟ ਤਿਆਰ ਕਰਨ ਦੀ ਕਵਾਇਦ ਜੋ ਸਰਕਾਰੀ ਦਫ਼ਤਰਾਂ ਤੱਕ ਹੀ ਸੀਮਤ ਸੀ, ਇਨ੍ਹਾਂ ਹੱਦਾਂ ਨੂੰ ਪਾਰ ਕਰਦੇ ਹੋਏ ਮੁੱਖ ਹਿੱਸੇਦਾਰਾਂ ਭਾਵ "ਪੰਜਾਬ ਦੇ ਲੋਕਾਂ" ਤੱਕ ਪਹੁੰਚ ਗਈ। ਸਾਰੇ ਵਰਗਾਂ ਦੇ ਲੋਕਾਂ, ਉਦਯੋਗਪਤੀਆਂ, ਵਪਾਰਕ ਜੱਥੇਬੰਦੀਆਂ ਦੇ ਨੁਮਾਇੰਦਿਆਂ, ਨੌਜਵਾਨਾਂ, ਔਰਤਾਂ ਵੱਲੋਂ ਸੁਝਾਅ ਪੇਸ਼ ਕੀਤੇ ਗਏ ਅਤੇ ਮੈਨੂੰ ਇਹ ਦੱਸਦੇ ਹੋਏ ਖੁਸ਼ੀ ਹੋ ਰਹੀ ਹੈ ਕਿ ਇਸ ਬਜਟ ਵਿੱਚ ਪੰਜਾਬ ਦੇ ਲੋਕਾਂ ਦੀਆਂ ਇੱਛਾਵਾਂ ਸ਼ਾਮਲ ਹਨ ਅਤੇ ਇਹ ਬਜਟ ਇਕ "ਜਨਤਾ ਬਜਟ" ਹੈ। (ਥੰਪਿੰਗ)

13. ਮੈਨੂੰ ਇਹ ਦੱਸਦਿਆਂ ਬਹੁਤ ਖੁਸ਼ੀ ਹੋ ਰਹੀ ਹੈ ਕਿ ਸਾਨੂੰ ਪੋਰਟਲ 'ਤੇ 20,384 ਸੁਝਾਅ ਈਮੇਲਾਂ, ਚਿੱਠੀਆਂ ਅਤੇ ਮੈਮੋਰੰਡਮ ਰਾਹੀਂ ਵੀ ਪ੍ਰਾਪਤ ਹੋਏ ਹਨ। ਇਨ੍ਹਾਂ ਵਿਚੋਂ 72.70% ਸੁਝਾਅ 31 ਤੋਂ 40 ਸਾਲ ਦੀ ਉਮਰ ਵਰਗ ਦੇ ਪੁਰਸ਼ਾਂ (45.42%) ਅਤੇ 27.3% 31 ਤੋਂ 40 ਸਾਲ ਦੀ ਉਮਰ ਵਰਗ ਦੀਆਂ ਇਸਤਰੀਆਂ (48.2%) ਤੋਂ ਪ੍ਰਾਪਤ ਹੋਏ ਹਨ। (ਥੰਪਿੰਗ) ਸਰਕਾਰ ਨੇ ਇਸ ਬਜਟ ਤੋਂ ਲੋਕਾਂ ਦੀਆਂ ਉਮੀਦਾਂ ਨੂੰ ਹੋਰ ਬਰੀਕੀ ਨਾਲ ਸਮਝਣ ਲਈ ਜ਼ਿਲ੍ਹਾ ਪੱਧਰੀ ਮੀਟਿੰਗਾਂ ਵੀ ਕੀਤੀਆਂ ਹਨ। ਇਨ੍ਹਾਂ ਫੇਰੀਆਂ ਅਧੀਨ ਸਮੂਹ 23 ਜ਼ਿਲ੍ਹਿਆਂ ਦਾ ਸਰਵੇਖਣ ਕੀਤਾ ਗਿਆ ਅਤੇ ਢੇਰਾਂ ਸੁਝਾਅ ਪ੍ਰਾਪਤ ਕੀਤੇ ਗਏ। ਸਾਨੂੰ ਲੁਧਿਆਣਾ, ਪਟਿਆਲਾ, ਫਾਜ਼ਿਲਕਾ, ਬਠਿੰਡਾ, ਮੰਡੀ ਗੋਬਿੰਦਗੜ੍ਹ, ਸੰਗਰੂਰ, ਬਟਾਲਾ ਅਤੇ ਅੰਮ੍ਰਿਤਸਰ ਤੋਂ ਭਰਵਾਂ ਹੁੰਗਾਰਾ ਮਿਲਿਆ।

14. ਸਪੀਕਰ ਸਾਹਿਬ, ਪਹਿਲੇ ਸਾਲ ਵਿੱਚ ਸਾਡਾ ਧਿਆਨ ਤਿੰਨ ਪੱਖੀ ਹੋਵੇਗਾ, ਅਰਥਾਤ

(ੳ) ਵਿਗੜਦੀ ਵਿੱਤੀ ਹਾਲਤ ਨੂੰ ਬਹਾਲ ਕਰਨਾ ਅਤੇ ਆਪਣੇ ਮਾਲੀਏ ਨੂੰ ਵਧਾ ਕੇ ਵਧਦੇ ਕਰਜ਼ੇ ਨੂੰ ਘੱਟ ਕਰਨਾ;

(ਅ) ਜਨਤਕ ਫੰਡਾਂ ਦੀ ਪ੍ਰਭਾਵਸ਼ਾਲੀ ਅਤੇ ਕੁਸ਼ਲ ਵਰਤੋਂ ਨੂੰ ਯਕੀਨੀ ਬਣਾ ਕੇ, ਫਜ਼ੂਲ ਖਰਚਿਆਂ ਨੂੰ ਘਟਾ ਕੇ ਅਤੇ ਮੌਜੂਦਾ ਸਕੀਮਾਂ ਨੂੰ ਸੁਧਾਰ ਕੇ Good Governance "ਸੁਚੱਜਾ ਰਾਜ ਪ੍ਰਬੰਧ" ਦੇ ਵਾਅਦੇ ਨੂੰ ਪੂਰਾ ਕਰਨਾ; ਅਤੇ

(ੲ) ਸਮਾਜ ਦੀਆਂ ਦੋ ਬੁਨਿਆਦੀ ਲੋੜਾਂ ਜੋ ਕਿ ਸਿਹਤ ਅਤੇ ਸਿੱਖਿਆ 'ਤੇ ਧਿਆਨ ਕੇਂਦਰਿਤ ਕਰਨਾ।

15. ਹੁਣ ਮੈਂ ਇਸ ਅਜ਼ੀਮ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਲ 2022-23 ਬਜਟ ਵਿੱਚ ਸਾਡੇ ਰਾਜ ਦੇ ਵਿੱਤੀ ਤੱਥ ਸ਼ਾਮਲ ਹਨ ਅਤੇ ਸਰਕਾਰ ਦਾ ਨਜ਼ਰੀਆ ਲੋਕੰਤਤਰ ਦੇ ਬੁਨਿਆਦੀ ਸਿਧਾਂਤ 'ਲੋਕਾਂ ਦੀ, ਲੋਕਾਂ ਦੁਆਰਾ ਅਤੇ ਲੋਕਾਂ ਲਈ' 'ਤੇ ਖਰਾ ਉਤਰਦਾ ਹੈ।

**ਸਾਡੀ ਮੌਜੂਦਾ ਸਥਿਤੀ**

ਮਾਣਯੋਗ ਸਪੀਕਰ ਸਾਹਿਬ,

16. ਸਰਕਾਰ ਨੇ ਇਸ ਅਜ਼ੀਮ ਸਦਨ ਦੇ ਸਨਮੁਖ ਰਾਜ ਦੇ ਵਿੱਤ ਬਾਰੇ ਇੱਕ ਵਾਈਟ ਪੇਪਰ ਪੇਸ਼ ਕਰਦਿਆਂ ਪੰਜਾਬ ਦੇ ਲੋਕਾਂ ਸਾਹਮਣੇ ਰਾਜ ਦੇ ਵਿੱਤ ਦੀ ਅਸਲ ਤਸਵੀਰ ਪੇਸ਼ ਕੀਤੀ ਹੈ। ਇਹ ਵਾਈਟ ਪੇਪਰ ਪਿਛਲੀਆਂ ਸਰਕਾਰਾਂ ਦੁਆਰਾ ਪੇਸ਼ ਕੀਤੇ ਗਏ ਵਾਈਟ ਪੇਪਰਾਂ ਤੋਂ ਵੱਖਰਾ ਹੈ, ਕਿਉਂਜੋ ਉਨ੍ਹਾਂ ਦਾ ਨਜ਼ਰੀਆ ਨਕਾਰਾਤਮਕ ਸੀ ਅਤੇ ਉਨ੍ਹਾਂ ਨੇ ਕਦੇ ਵੀ ਅੱਗੇ ਦੇ ਰਾਹ ਅਤੇ ਹੱਲ ਬਾਰੇ ਗੱਲ ਨਹੀਂ ਕੀਤੀ। ਸਾਡੀ ਸਰਕਾਰ ਦੁਆਰਾ ਪੇਸ਼ ਕੀਤਾ ਗਿਆ ਵਾਈਟ ਪੇਪਰ ਜਿੱਥੇ ਇੱਕ ਪਾਸੇ ਰਾਜ ਦੀ ਅਸਲ ਵਿੱਤੀ ਸਥਿਤੀ ਨੂੰ ਪੇਸ਼ ਕਰਦਾ ਹੈ, ਉੱਥੇ ਹੀ ਦੂਜੇ ਪਾਸੇ ਇਹ ਸੰਭਾਵੀ ਹਲਾਂ ਅਤੇ ਪਹਿਲਕਦਮੀਆਂ ਬਾਰੇ ਵੀ ਗੱਲ ਕਰਦਾ ਹੈ, ਜੋ ਪੰਜਾਬ ਨੂੰ ਮੁੜ ਨੰਬਰ ਇਕ ਦਾ ਸੂਬਾ ਬਨਾਉਣ ਲਈ ਚੁੱਕੇ ਜਾਣੇ ਚਾਹੀਦੇ ਹਨ।

ਸਪੀਕਰ ਸਾਹਿਬ, ਪੰਜਾਬ ਦੀ ਮੌਜੂਦਾ ਹਾਲਤ ਨੂੰ ਵੇਖਦਿਆਂ ਅਮੀਰ ਕਜਲਬਾਸ਼ ਦੀਆਂ ਕੁਝ ਸਤਰਾਂ ਧਿਆਨ ਵਿੱਚ ਆਉਂਦੀਆਂ ਹਨ: –

मेरे जुनुँ का नतीजा जरुर निकलेगा<br>
इस सियाह समुंदर से नुर निकलेगझ

17. ਵਾਈਟ ਪੇਪਰ ਇਹ ਸਪੱਸ਼ਟ ਕਰਦਾ ਹੈ ਕਿ ਪੰਜਾਬ ਨੇ ਕਈ ਦਹਾਕਿਆਂ ਦੀ ਵਿੱਤੀ ਬੇ-ਸਮਝੀ ਦੇਖੀ ਹੈ। ਪਿਛਲੀਆਂ ਸਰਕਾਰਾਂ ਨੇ ਅਸਮਾਨ ਨੂੰ ਛੂਹਣ ਵਾਲੇ ਗੈਰ-ਉਤਪਾਦਕ ਮਾਲੀ ਖਰਚਿਆਂ ਨੂੰ ਘੱਟ ਕਰਨ ਲਈ ਸਿਰਫ ਗੱਲਾਂ ਹੀ ਕੀਤੀਆਂ ਗਈਆਂ ਸਨ। ਪੰਜਾਬ ਨੇ ਪੂੰਜੀ ਅਤੇ ਸਮਾਜਿਕ ਖੇਤਰ ਜੋ ਕਿ ਭਵਿੱਖ ਵਿਚ ਵਿਕਾਸ ਲਈ ਜ਼ਰੂਰੀ ਹੈ, ਦੇ ਨਿਵੇਸ਼ਾਂ ਵਿੱਚ ਗਿਰਾਵਟ ਦੇਖੀ, ਅਤੇ ਅਸਲ ਕਰ ਅਤੇ ਗੈਰ-ਕਰ ਮਾਲੀਏ ਨੂੰ ਵਧਾਉਣ ਲਈ ਕੋਈ ਵੀ ਠੋਸ ਕਦਮ ਨਹੀਂ ਚੁੱਕਿਆ ਗਿਆ।

18. ਪੰਜਾਬ ਦਾ ਮੌਜੂਦਾ ਪ੍ਰਭਾਵੀ ਬਕਾਇਆ ਕਰਜ਼ਾ 2021-22 ਦੇ ਸੋਧੇ ਅਨੁਮਾਨ ਅਨੁਸਾਰ 2 ਲੱਖ 63 ਹਜਾਰ ਕਰੋੜ ਰੁਪਏ ਹੈ। ਇਸ ਤੋਂ ਇਲਾਵਾ, ਰਾਜ ਏਜੰਸੀਆਂ/ਪੀ.ਐਸ.ਯੂਜ਼/ਬੋਰਡਾਂ/ਕਾਰਪੋਰੇਸ਼ਨਾਂ 'ਤੇ ਤਕਰੀਬਨ 55,000 ਕਰੋੜ ਰੁਪਏ ਦਾ ਕਰਜ਼ਾ ਹੈ, ਜਿਸ ਵਿੱਚੋਂ ਲਗਭਗ 22,250 ਕਰੋੜ ਰੁਪਏ ਦੀ ਗਾਰੰਟੀ ਰਾਜ ਸਰਕਾਰ ਵੱਲੋਂ ਦਿੱਤੀ ਗਈ ਹੈ। ਪਿਛਲੇ ਪੰਜ ਸਾਲਾਂ ਵਿੱਚ, ਭਾਵ ਵਿੱਤੀ ਸਾਲ 2016-17 ਤੋਂ 2021-22 ਤੱਕ, ਰਾਜ ਦੇ ਕਰਜ਼ੇ ਵਿੱਚ 44.23% ਦਾ ਵਾਧਾ ਹੋਇਆ ਹੈ।

19. ਪੰਜਾਬ ਰਾਜ ਜਿੱਥੇ ਲੰਬੇ ਸਮੇਂ ਤੋਂ ਦੇਸ਼ ਭਰ ਵਿੱਚ ਪ੍ਰਤੀ ਵਿਅਕਤੀ ਆਮਦਨ ਵਿੱਚ ਪਹਿਲੇ ਨੰਬਰ 'ਤੇ ਸੀ, ਉਥੇ ਹੁਣ ਇਹ ਦੂਜੇ ਰਾਜਾਂ ਤੋਂ ਪੱਛੜ ਗਿਆ ਹੈ। ਰਾਜ ਪ੍ਰਤੀ ਵਿਅਕਤੀ ਆਮਦਨ ਦਰਜਾਬੰਦੀ 'ਤੇ ਪਹਿਲੇ ਸਥਾਨ ਤੋਂ 11ਵੇਂ ਸਥਾਨ 'ਤੇ ਖਿਸਕਿਆ ਹੈ। ਮਹਾਂਰਾਸ਼ਟਰ, ਕੇਰਲ, ਤਾਮਿਲਨਾਡੂ, ਕਰਨਾਟਕ, ਗੁਜਰਾਤ, ਹਰਿਆਣਾ ਅਤੇ ਇੱਥੋਂ ਤੱਕ ਕਿ ਹਿਮਾਚਲ ਪ੍ਰਦੇਸ਼ ਵਰਗੇ ਰਾਜਾਂ ਨੇ ਪ੍ਰਤੀ ਵਿਅਕਤੀ ਆਮਦਨ ਦੇ ਮਾਪਦੰਡ ਵਿਚ ਪੰਜਾਬ ਨੂੰ ਪਛਾੜ ਦਿੱਤਾ ਹੈ।

20. ਕੁੱਲ ਕੇਂਦਰੀ ਟਰਾਂਸਫਰ (ਭਾਵ ਕੇਂਦਰੀ ਕਰਾਂ ਦਾ ਹਿੱਸਾ + ਕੇਂਦਰ ਤੋਂ ਪ੍ਰਾਪਤ ਗ੍ਰਾਂਟਾਂ) ਜੋ ਕਿ ਵਿੱਤੀ ਸਾਲ 2011-12 ਵਿੱਚ ਕੁੱਲ ਮਾਲੀਆ ਪ੍ਰਾਪਤੀਆਂ ਦਾ ਸਿਰਫ਼ 22.85% ਸੀ, ਵਿੱਤੀ ਸਾਲ 2021-22 ਵਿੱਚ ਕੁੱਲ ਮਾਲੀਆ ਪ੍ਰਾਪਤੀਆਂ ਦਾ ਦੁੱਗਣਾ ਹੋ ਕੇ 46.11% ਹੋ ਗਿਆ ਹੈ। ਉਪਰੋਕਤ ਮਿਆਦ ਵਿੱਚ ਰਾਜ ਦਾ ਆਪਣਾ ਟੈਕਸ ਮਾਲੀਆ 71.82% ਤੋਂ ਘਟ ਕੇ 47.79% ਰਹਿ ਗਿਆ ਹੈ, ਜੋ ਕਿ ਰਾਜ ਦੀ ਅੰਦਰੂਨੀ ਤੌਰ 'ਤੇ ਸਰੋਤ ਜੁਟਾਉਣ ਦੀ ਸਮਰੱਥਾ ਵਿੱਚ ਇੱਕ ਪ੍ਰਤੱਖ ਗਿਰਾਵਟ ਅਤੇ ਕੇਂਦਰ ਸਰਕਾਰ ਤੋਂ ਪ੍ਰਾਪਤ ਹੋਣ ਵਾਲੇ ਰਾਜ ਦੇ ਵਿੱਤ ਦੀ ਉੱਚ ਨਿਰਭਰਤਾ ਨੂੰ ਦਰਸਾਉਂਦਾ ਹੈ। ਵੈਟ, ਰਾਜ ਆਬਕਾਰੀ, ਵਾਹਨ ਕਰ, ਸਟੈਂਪਸ ਤੇ ਰਜਿਸਟ੍ਰੇਸ਼ਨਾਂ, ਅਤੇ ਮਾਈਨਿੰਗ ਆਦਿ ਵਿੱਚ ਉਮੀਦ ਤੋਂ ਘੱਟ ਮਾਲੀਆ ਪ੍ਰਾਪਤ ਹੋਇਆ ਹੈ ਜਦੋਂਕਿ ਇਹ ਵੱਧ ਮਾਲੀਆ ਪ੍ਰਾਪਤ ਹੋਣ ਵਾਲੇ ਖੇਤਰਾਂ ਵਿੱਚ ਮਾਰਕਿਟ ਦੀ ਅਸਫਲਤਾ ਅਤੇ ਨੁਕਸਦਾਰ ਨੀਤੀਆਂ ਦੀ ਕਹਾਣੀ ਬਿਆਨ ਕਰਦੀ ਹੈ।

21. ਪਿਛਲੀ ਸਰਕਾਰ ਵੱਲੋਂ ਇਹ ਜਾਣਦੇ ਹੋਏ ਕਿ ਜੀ.ਐਸ.ਟੀ. ਮੁਆਵਜਾ ਸਿਰਫ ਜੂਨ, 2022 ਤੱਕ ਹੀ ਮਿਲਣਾ ਹੈ, ਦੇ ਬਾਵਜੂਦ ਰਾਜ ਦੇ ਮਾਲੀਏ ਨੂੰ ਵਧਾਉਣ ਲਈ ਕੋਈ ਉਪਰਾਲਾ ਜਾਂ ਉਤਸ਼ਾਹ ਨਹੀਂ ਕੀਤਾ ਗਿਆ।

ਸਪੀਕਰ ਸਾਹਿਬ, ਪਿਛਲੇ ਪੰਜ ਸਾਲਾਂ ਵਿੱਚ ਕੋਈ ਵੀ ਉਪਰਾਲਾ ਨਹੀਂ ਕੀਤਾ ਗਿਆ ਕਿ ਜਦੋਂ ਸੂਬੇ ਨੂੰ ਜੀ.ਐਸ.ਟੀ. ਕੰਪਨਸੇਸ਼ਨ ਬੰਦ ਹੋ ਜਾਂਦੀ ਹੈ ਤਾਂ ਉਸ ਤੋਂ ਬਾਅਦ ਸੂਬੇ ਦੇ ਵਿੱਤ ਦੇ ਹਾਲਾਤ ਕੀ ਹੋਣਗੇ। ਮਾਨਯੋਗ ਸਪੀਕਰ ਸਾਹਿਬ, ਪਿਛਲੀ ਗੌਰਮਿੰਟ ਨੇ ਸਿੰਗਲ ਐਫਰਟ ਨਹੀਂ ਕੀਤਾ।

ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਜੀ.ਐਸ.ਟੀ. ਮੁਆਵਜ਼ਾ ਪ੍ਰਣਾਲੀ ਨੂੰ ਖਤਮ ਕਰਨ ਦੀ ਤਿਆਰੀ ਵਿੱਚ ਮਾਲੀਏ ਨੂੰ ਮਜ਼ਬੂਤ ਕਰਨ ਲਈ ਯੋਜਨਾਬੰਦੀ ਅਤੇ ਯਤਨਾਂ ਦੀ ਘਾਟ ਨੇ ਰਾਜ ਨੂੰ ਸਮਝੌਤਾ

ਕਰਨ ਵਾਲੀ ਸਥਿਤੀ ਵਿੱਚ ਲਿਆ ਕੇ ਖੜ੍ਹਾ ਕਰ ਦਿੱਤਾ ਹੈ। ਜਿਵੇਂ ਕਿ ਜੀ.ਐਸ.ਟੀ. ਮੁਆਵਜ਼ਾ ਪ੍ਰਣਾਲੀ ਜੂਨ, 2022 ਵਿੱਚ ਖਤਮ ਹੋ ਰਹੀ ਹੈ, ਰਾਜ ਸਰਕਾਰ ਵਿੱਤੀ ਸਾਲ 2022-23 ਵਿੱਚ ਹੀ 14,000 - 15,000 ਕਰੋੜ ਰੁਪਏ ਦੇ ਆਪਣੇ ਵਿੱਤ ਵਿੱਚ ਇੱਕ ਵੱਡਾ ਘਾਟਾ ਝੱਲੇਗੀ। ਇਹ ਰਾਜ ਲਈ "ਛੇਤੀ ਨਿਘਾਰ ਵੱਲ ਜਾਣ ਵਾਲੀ" ਸਥਿਤੀ ਹੈ।

22. ਪੰਜਾਬ ਨੂੰ ਇਸ ਦੇ ਗੌਰਵਮਈ ਦਿਨਾਂ ਵੱਲ ਮੁੜ ਲਿਜਾਉਣ ਲਈ, ਖਰਚਾ ਪ੍ਰਤੀਬੱਧਤਾਵਾਂ 'ਤੇ ਗੰਭੀਰਤਾ ਨਾਲ ਮੁੜ ਵਿਚਾਰ ਕਰਨ ਦੇ ਨਾਲ-ਨਾਲ ਪ੍ਰਤੱਖ ਮਾਲੀਏ ਨੂੰ ਵਧਾਉਣ ਦੇ ਉਪਾਅ ਕਰਨਾ ਸਮੇਂ ਦੀ ਲੋੜ ਹੈ। ਵਿੱਤ ਮਜ਼ਬੂਤੀ, ਸਥਾਈ ਵਿਕਾਸ, ਕਰਜ਼ੇ 'ਤੇ ਨਿਰਭਰਤਾ ਨੂੰ ਘੱਟ ਕਰਨ ਲਈ, ਜ਼ਮੀਨੀ ਪੱਧਰ ਤੇ ਲਾਗੂ ਕਰਨ ਦੇ ਨਿਵੇਕਲੇ ਪੱਧਰਾਂ ਦੇ ਨਾਲ ਢਾਂਚਾਗਤ ਅਤੇ ਨੀਤੀਗਤ ਪਹਿਲਕਦਮੀਆਂ ਦੀ ਲੋੜ ਹੈ।

23. ਇਸ "ਲੰਘੇ ਦਹਾਕੇ" ਦੀ ਭਰਪਾਈ ਕਰਨ ਲਈ, ਰਾਜ ਨੂੰ ਕਰਜ਼ਾ ਬੜੀ ਸਾਵਧਾਨੀ ਨਾਲ ਲੈਣਾ ਹੋਵੇਗਾ ਅਤੇ ਉੱਚ ਮਿਆਰੀ ਪੂੰਜੀ ਖਰਚੇ ਦੀ ਸਿਰਜਣਾ ਵਿੱਚ ਭਾਰੀ ਨਿਵੇਸ਼ ਕਰਨਾ ਪਵੇਗਾ। ਇਸ ਦਾ ਅਰਥ-ਵਿਵਸਥਾ 'ਤੇ ਗੁਣਾਤਮਕ ਪ੍ਰਭਾਵ ਪਵੇਗਾ ਅਤੇ ਮੁੱਲ-ਵਾਧੇ ਦਾ ਚੱਕਰ ਤੇਜ਼ੀ ਨਾਲ ਸ਼ੁਰੂ ਹੋਵੇਗਾ। ਉਮੀਦ ਹੈ ਕਿ ਪੰਜਾਬ ਆਪਣੀ ਵਿਕਾਸ ਦਰ ਨੂੰ ਵਧਾਉਣ ਅਤੇ ਆਉਣ ਵਾਲੇ ਸਾਲਾਂ ਤੱਕ ਇਸ ਨੂੰ ਬਰਕਰਾਰ ਰੱਖਣ ਦੇ ਸਮਰੱਥ ਹੋਵੇਗਾ।

**ਮੌਜੂਦਾ ਵਿੱਤੀ ਸਥਿਤੀ**

ਮਾਣਯੋਗ ਸਪੀਕਰ ਸਾਹਿਬ,

24. ਹੁਣ, ਮੈਂ ਇਸ ਅਜ਼ੀਮ ਸਦਨ ਨੂੰ ਰਾਜ ਦੇ ਕੁਝ ਮੁੱਖ ਆਰਥਿਕ ਸੂਚਕਾਂ ਤੋਂ ਜਾਣੂ ਕਰਵਾਉਣਾ ਚਾਹਾਂਗਾ। ਸਾਲ 2021-22 ਲਈ ਪੰਜਾਬ ਦੀ ਜੀ.ਐਸ.ਡੀ.ਪੀ. ਮੌਜੂਦਾ ਕੀਮਤਾਂ 'ਤੇ 5,73,763 ਕਰੋੜ ਰੁਪਏ ਰਹੀ ਜੋ ਪਿਛਲੇ ਸਾਲ ਨਾਲੋਂ 8.32% ਦਾ ਵਾਧਾ ਹੈ, ਜਦੋਂ ਕਿ ਕੌਮੀ ਵਾਧਾ 8.90% ਰਿਹਾ। ਵਿੱਤੀ ਸਾਲ 2022-23 ਲਈ ਜੀ.ਐਸ.ਡੀ.ਪੀ. 6,29,834 ਕਰੋੜ ਰੁਪਏ ਤੇ ਹੈ ਭਾਵ ਪਿਛਲੇ ਸਾਲ ਦੇ ਮੁਕਾਬਲੇ 9.77% ਦਾ ਵਾਧਾ ਹੈ। ਪੰਜਾਬ ਦੀ ਆਰਥਿਕਤਾ ਵਿੱਚ, ਖੇਤੀਬਾੜੀ ਖੇਤਰ ਅੱਜ ਵੀ ਜੀਡੀਐਸਪੀ ਵਿੱਚ 24.83% ਦਾ ਇਕ ਮਹੱਤਵਪੂਰਨ ਯੋਗਦਾਨ ਪਾਉਂਦਾ ਹੈ। ਸੇਵਾਵਾਂ ਖੇਤਰ ਅਤੇ ਉਦਯੋਗਿਕ ਖੇਤਰ ਦਾ ਯੋਗਦਾਨ ਕ੍ਰਮਵਾਰ 50.63% ਅਤੇ 24.54% ਹੈ। ਪੰਜਾਬ ਦਾ ਪ੍ਰਭਾਵਸ਼ਾਲੀ ਬਕਾਇਆ ਕਰਜ਼ਾ ਜੀ.ਐਸ.ਡੀ.ਪੀ. ਦੇ (2021-22) ਦੇ 45.88 ਕਰੋੜ ਤੇ ਖੜ੍ਹਾ ਹੈ ਜੋ ਕਿ ਸਾਲ 2016-17 ਤੋਂ 44.23% ਦਾ ਵਾਧਾ ਦਰਸਾਉਂਦਾ ਹੈ।

**ਜਨਤਕ ਵਿੱਤ ਦਾ ਮਜ਼ਬੂਤੀਕਰਣ**

25. 'ਆਪ' ਸਰਕਾਰ ਅਜੋਕੀ ਸਥਿਤੀ ਨੂੰ ਦੇਖਦੇ ਹੋਏ ਵਿੱਤੀ ਸੂਝ-ਬੂਝ ਦੀ ਲੋੜ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਹੈ। ਮੈਂ ਰਾਜ ਦੇ ਵਿੱਤ ਦੇ ਪ੍ਰਬੰਧਨ ਵਿੱਚ ਵਿੱਤੀ ਸੋਝੀ ਅਤੇ ਕੁਸ਼ਲਤਾ ਲਿਆਉਣ ਲਈ ਕੀਤੇ ਜਾ ਰਹੇ ਮਹੱਤਵਪੂਰਨ ਉਪਰਾਲਿਆਂ ਬਾਰੇ ਇਸ ਅਜ਼ੀਮ ਸਦਨ ਨੂੰ ਦੱਸਣਾ ਚਾਹਾਂਗਾ:

**ੳ. ਵਿੱਤੀ ਜੋਖਮ ਵਿਵਰਣ ਦੀ ਸ਼ੁਰੂਆਤ:** ਰਾਜ ਨੂੰ ਕਈ ਤਰ੍ਹਾਂ ਦੇ ਵਿੱਤੀ ਜੋਖਮਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਮਾਨਯੋਗ ਸਪੀਕਰ ਸਾਹਿਬ, ਇਹ ਪਹਿਲੀ ਵਾਰ ਹੋ ਰਹੀ ਹੈ ਕਿ ਸਾਡਾ ਇੰਟਰੋਡੱਕਸ਼ਨ ਆਫ ਫਿਸਕਲ ਰਿਸਕ ਕੀ ਹੈ, ਉਸ ਲਈ ਅਸੀਂ ਪਹਿਲੀ ਵਾਰ ਪ੍ਰਬੰਧ ਕਰ ਰਹੇ ਹਾਂ। ਰਾਜ ਨੂੰ ਕਈ ਤਰ੍ਹਾਂ ਦੇ ਵਿੱਤੀ ਜੋਖਮਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਨੂੰ ਲਿਖਤ ਵਿਚ ਲਿਆਉਣ ਦੇ ਉਦੇਸ਼ ਨਾਲ ਬਜਟ ਦੇ ਨਾਲ ਇੱਕ ਵਿੱਤੀ ਜੋਖਮ ਵਿਵਰਣ ਪੇਸ਼ ਕਰਨ ਦੀ ਇਹ ਇੱਕ ਮੋਹਰੀ ਕੋਸ਼ਿਸ਼ ਹੈ। ਇਹ ਵਿਵਰਣ ਪਾਰਦਰਸ਼ਤਾ ਨੂੰ ਵਧਾਏਗਾ; ਜਨਤਕ ਵਿੱਤ ਦੇ ਸੁਚੱਜੇ ਪ੍ਰਬੰਧਨ ਵਿੱਚ ਸਹਾਇਤਾ ਅਤੇ ਭਵਿੱਖ ਵਿੱਚ ਜੋਖ਼ਮ ਘਟਾਉਣ ਦੇ ਢੁੱਕਵੇਂ ਉਪਾਅ ਤਿਆਰ ਕਰਨ ਵਿੱਚ ਸਹਾਈ ਹੋਵੇਗਾ।

**ਅ. ਲਿੰਗ ਆਧਾਰਿਤ ਬਜਟੀ ਦਿਸ਼ਾ ਨਿਰਦੇਸ਼**: ਮੈਨੂੰ ਇਹ ਦੱਸਦੇ ਹੋਏ ਬਹੁਤ ਖੁਸ਼ੀ ਹੋ ਰਹੀ ਹੈ ਕਿ ਚੰਗੇ ਸ਼ਾਸਨ ਅਤੇ ਸਮਾਵੇਸ਼ੀ ਵਿਕਾਸ ਦੇ ਸਿਧਾਂਤਾਂ 'ਤੇ ਆਧਾਰਿਤ, ਸਰਕਾਰ ਇਸ ਸਾਲ ਲਿੰਗ ਪ੍ਰਤੀਕਿਰਿਆਸ਼ੀਲ ਬਜਟ ਦਿਸ਼ਾ-ਨਿਰਦੇਸ਼ ਜਾਰੀ ਕਰੇਗੀ ਜੋ ਸਮਾਜਿਕ ਤਬਦੀਲੀ ਲਿਆਉਣ ਅਤੇ ਭੇਦਭਾਵ ਖ਼ਤਮ ਕਰਨ ਲਈ ਲਿੰਗ ਸਮਾਨਤਾ ਅਤੇ ਇਸ ਨੂੰ ਮੁੱਖ ਧਾਰਾ ਨਾਲ ਜੋੜਨ ਦੇ ਟੀਚੇ ਨੂੰ ਉਤਸ਼ਾਹਿਤ ਕਰਨ ਲਈ ਰਣਨੀਤੀ ਤੈਅ ਕਰੇਗੀ।

**ੲ. ਵਿਸ਼ਵ ਬੈਂਕ ਤੋਂ ਸਹਾਇਤਾ ਪ੍ਰਾਪਤ ਵਿੱਤੀ ਅਤੇ ਸੰਸਥਾਗਤ ਲਚਕਤਾ (ਬੀਫੇਅਰ) ਪ੍ਰੋਜੈਕਟ:** ਰਾਜ ਨੇ ਬੀਫੇਅਰ ਪ੍ਰੋਜੈਕਟ ਤਹਿਤ ਵਿਸ਼ਵ ਬੈਂਕ ਨਾਲ ਹੱਥ ਮਿਲਾਇਆ ਹੈ। ਇਹ ਸੰਸਥਾਗਤ ਸਮਰੱਥਾਵਾਂ ਅਤੇ ਜਵਾਬਦੇਹੀ ਨੂੰ ਮਜ਼ਬੂਤ ਕਰਦਿਆਂ ਇੱਕ ਵਿਆਪਕ ਢਾਂਚਾ ਪੇਸ਼ ਕਰੇਗਾ; ਸੁਚੱਜੇ ਸ਼ਾਸਨ ਲਈ ਮਿਆਰੀ ਜਨਤਕ ਸੇਵਾ ਪ੍ਰਦਾਨ ਕਰਨ ਅਤੇ ਹੋਰ ਸੁਧਾਰ ਉਪਾਵਾਂ ਦਾ ਸਮਰਥਨ ਕਰੇਗਾ। ਲਚਕਤਾ ਅਤੇ ਵਿੱਤੀ ਸਥਿਰਤਾ ਨੂੰ ਵਧਾਉਣ ਲਈ ਸੰਸਥਾਗਤ ਸੁਧਾਰ ਲਿਆਉਣ ਲਈ 1655 ਕਰੋੜ ਰੁਪਏ ਦੀ ਕੁੱਲ ਲਾਗਤ ਵਾਲਾ ਇਹ ਪ੍ਰੋਜੈਕਟ 5 ਸਾਲਾਂ ਦੀ ਮਿਆਦ ਵਿੱਚ ਲਾਗੂ ਕੀਤਾ ਜਾਵੇਗਾ। ਇਸ ਵਿਚ ਪੰਜਾਬ ਸਰਕਾਰ ਵੱਲੋਂ ਇਸ ਪ੍ਰੋਜੈਕਟ ਦੀ ਕੁੱਲ ਲਾਗਤ ਵਿਚੋਂ ਲਗਭਗ 500 ਕਰੋੜ ਰੁਪਏ ਦਾ ਯੋਗਦਾਨ ਦਿੱਤਾ ਜਾਵੇਗਾ।

ਮਾਨਯੋਗ ਸਪੀਕਰ ਸਾਹਿਬ, ਜੀ.ਐਸ.ਟੀ. ਆਉਣ ਤੋਂ ਬਾਅਦ ਵੀ ਤੇ ਪਹਿਲਾਂ ਵੀ ਟੈਕਸ ਦੀ ਵੱਡੀ ਪੱਧਰ ਤੇ ਚੋਰੀ ਹਮੇਸ਼ਾ ਸਾਰੀਆਂ ਰਾਜਨੀਤਕ ਪਾਰਟੀਆਂ ਕਰਦੀਆਂ ਰਹੀਆਂ ਹਨ। ਸਰਕਾਰ ਵਿੱਚ ਆਉਣ ਤਂ ਬਾਅਦ ਕਿਸੇ ਨੇ ਵੀ ਯਤਨ ਨਹੀਂ ਕੀਤੇ ਕਿ ਅਸੀਂ ਟੈਕਸ ਦੀ ਚੋਰੀ ਨੂੰ ਕਿਵੇਂ ਰੋਕਣਾ ਹੈ।

**ਸ. ਟੈਕਸ ਇੰਟੈਲੀਜੈਂਸ ਯੂਨਿਟ:** ਵਾਧੂ ਸਰੋਤ ਜੁਟਾਉਣ ਲਈ, ਮੈਂ ਰਾਜ ਵਿੱਚ ਇੱਕ ਟੈਕਸ ਇੰਟੈਲੀਜੈਂਸ ਯੂਨਿਟ ਸਥਾਪਿਤ ਕਰਨ ਦਾ ਪ੍ਰਸਤਾਵ ਕਰਦਾ ਹਾਂ। (ਥੰਪਿੰਗ) ਇਹ ਯੂਨਿਟ ਟੈਕਸਦਾਤਾ ਦੀ ਸਹੂਲਤ ਅਤੇ ਸੰਚਾਰ ਦੁਆਰਾ ਜੀ.ਐਸ.ਟੀ. ਦੇ ਅਧੀਨ ਟੈਕਸ ਪਾਲਣਾ ਨੂੰ ਬਿਹਤਰ ਬਣਾਉਣ ਲਈ ਵਿੱਤ ਵਿਭਾਗ ਨੂੰ ਤਿਆਰ ਕਰੇਗਾ; ਅਤੇ ਰੁਝਾਨਾਂ, ਪ੍ਰਤੀਮਾਨਾਂ ਨੂੰ ਹਾਸਲ ਕਰਨ ਲਈ ਵਿਭਾਗ ਵਿੱਚ ਟੈਕਸ ਵਿਸ਼ਲੇਸ਼ਣ ਸਮਰੱਥਾਵਾਂ ਨੂੰ ਮਜ਼ਬੂਤ ਕਰੇਗਾ, ਜਿਸ ਨਾਲ ਕਮਜ਼ੋਰ ਅਤੇ ਮਜ਼ਬੂਤ ਖੇਤਰਾਂ ਨੂੰ ਉਪਰ ਚੁੱਕਿਆ ਜਾਵੇਗਾ।

**ਹ. ਏਕੀਕ੍ਰਿਤ ਸਿੰਕਿੰਗ ਫੰਡ:** ਰਾਜ ਦੇ ਵਿੱਤ ਨੂੰ ਇਕਜੁੱਟ ਕਰਨ ਅਤੇ ਭਵਿੱਖ ਵਿੱਚ ਕਰਜ਼ੇ ਦੀਆਂ ਵਚਨਬੱਧਤਾਵਾਂ ਦੇ ਨਿਪਟਾਰੇ ਲਈ ਢੁਕਵੀਂ ਵਿਵਸਥਾ ਤਿਆਰ ਕਰਨ ਹਿਤ, ਮੇਰੀ ਸਰਕਾਰ ਨੇ ਪਹਿਲੇ ਦੋ ਮਹੀਨਿਆਂ ਦੇ ਅੰਦਰ ਰਾਜ ਦੇ ਏਕੀਕ੍ਰਿਤ ਸਿੰਕਿੰਗ ਫੰਡ (ਸੀ.ਐਸ.ਐਫ) ਵਿੱਚ 1,000 ਕਰੋੜ ਰੁਪਏ ਦਾ ਯੋਗਦਾਨ ਪਾਇਆ ਹੈ,(ਥੰਪਿੰਗ) ਜਿਸ ਨਾਲ ਕੁੱਲ ਯੋਗਦਾਨ 3,988 ਕਰੋੜ ਰੁਪਏ ਹੋ ਗਿਆ ਹੈ, ਜਦੋਂਕਿ ਪਿਛਲੀਆਂ ਸਰਕਾਰਾਂ ਇਨ੍ਹਾਂ ਸਾਰੇ ਸਾਲਾਂ ਦੌਰਾਨ ਸਿਰਫ਼ 2,988 ਕਰੋੜ ਰੁਪਏ ਦਾ ਯੋਗਦਾਨ ਹੀ ਪਾ ਸਕੀਆਂ ਸਨ।

ਮਾਨਯੋਗ ਸਪੀਕਰ ਸਾਹਿਬ, ਜਦ ਕਿ ਮੈਂ ਇਹ ਦੱਸਦੇ ਹੋਏ ਬੜਾ ਹੈਰਾਨ ਹਾਂ ਕਿ ਪਿਛਲੀਆਂ ਸਰਕਾਰਾਂ ਨੇ 21 ਸਾਲਾਂ ਦੌਰਾਨ, ਇਹ ਬੜੀ ਧਿਆਨ ਦੇਣ ਵਾਲੀ ਗੱਲ ਹੈ ਕਿ 21 ਸਾਲਾਂ ਦੌਰਾਨ ਸਿਰਫ 2988 ਕਰੋੜ ਰੁਪਏ ਦਾ ਯੋਗਦਾਨ ਪਾਇਆ ਹੈ ਜਦ ਕਿ ਸਰਕਾਰ ਭਗਵੰਤ ਸਿੰਘ ਮਾਨ ਜੀ ਦੀ ਸਾਡੀ ਸਰਕਾਰ ਨੇ, ਆਮ ਆਦਮੀ ਪਾਰਟੀ ਦੀ ਸਰਕਾਰ ਨੇ ਪਹਿਲੇ ਤਿੰਨ ਮਹੀਨਿਆਂ ਵਿੱਚ ਵੱਡਾ 1000 ਕਰੋੜ ਰੁਪਏ ਦਾ ਯੋਗਦਾਨ ਪਾ ਕੇ ਇਹ ਸਬੂਤ ਦਿੱਤਾ ਹੈ ਕਿ ਅਸੀਂ ਪੰਜਾਬ ਦੇ ਆਰਥਿਕ ਹਾਲਾਤਾਂ ਨੂੰ ਠੀਕ ਕਰਾਂਗੇ।

**ਬਜਟ 2022-23**

ਮਾਣਯੋਗ ਸਪੀਕਰ ਸਾਹਿਬ,

26. ਹੁਣ, ਮੈਂ ਆਪ ਜੀ ਦੇ ਸਾਹਮਣੇ ਵਿੱਤੀ ਸਾਲ 2022-23 ਲਈ ਬਜਟ ਅਨੁਮਾਨ ਪੇਸ਼ ਕਰਦਾ ਹਾਂ। ਇਹ ਅਨੁਮਾਨ ਪੰਜਾਬ ਦੀ ਆਰਥਿਕਤਾ ਅਤੇ ਸਮਾਜ ਦੀ ਬੁਨਿਆਦ - ਸਿਹਤ ਅਤੇ ਸਿੱਖਿਆ ਦੇ ਖੇਤਰਾਂ 'ਤੇ ਵਿਸ਼ੇਸ਼ ਧਿਆਨ ਕੇਂਦ੍ਰਿਤ ਕਰਕੇ ਸ਼ਨਾਖਤ ਕੀਤੇ ਗਏ ਤਰਜੀਹੀ ਖੇਤਰਾਂ ਅਤੇ ਟੀਚਾਬੱਧ ਖਰਚਿਆਂ 'ਤੇ ਖਾਸ ਤਵੱਜੋ ਦਿੰਦਿਆਂ ਪੰਜਾਬ ਦੇ ਪੁਨਰ ਨਿਰਮਾਣ ਦੀ ਆਸ ਨਾਲ ਮਿੱਥੇ ਗਏ ਹਨ। ਮੇਰੇ ਅਗਲੇ ਐਲਾਨ ਵੀ ਇਸੇ ਗੱਲ ਦੀ ਗਵਾਹੀ ਭਰਨਗੇ।

27. ਮੈਂ ਵਿੱਤੀ ਸਾਲ 2022-23 ਲਈ 1,55,860 ਕਰੋੜ ਰੁਪਏ ਦੇ ਕੁੱਲ ਬਜਟ ਖਰਚੇ ਦੀ ਤਜਵੀਜ਼ ਰੱਖਦਾ ਹਾਂ (ਥੰਪਿੰਗ) ਜੋ ਕਿ ਸਾਲ 2021-22 ਦੇ ਸੋਧੇ ਅਨੁਮਾਨਾਂ ਤੋਂ 14.20% ਵਾਧਾ ਹੈ। ਮਾਲੀਆ

ਘਾਟਾ ਅਤੇ ਵਿੱਤੀ ਘਾਟਾ ਕ੍ਰਮਵਾਰ 1.99% ਅਤੇ 3.78% ਰੱਖਿਆ ਗਿਆ ਹੈ। ਵਿੱਤੀ ਸਾਲ 2022-23 ਲਈ ਜੀ.ਐਸ.ਡੀ.ਪੀ. ਲਈ ਪ੍ਰਭਾਵੀ ਬਕਾਇਆ ਕਰਜ਼ਾ 45.23% ਹੋਣ ਦਾ ਅਨੁਮਾਨ ਲਗਾਇਆ ਗਿਆ ਹੈ।

28. ਮੈਂ ਰਾਜ ਦੇ ਮਾਲੀਆ ਖਰਚੇ ਦਾ ਅਨੁਮਾਨ 1,07,932 ਕਰੋੜ ਰੁਪਏ ਦਾ ਪ੍ਰਸਤਾਵਿਤ ਕਰਦਾ ਹਾਂ ਜੋ ਪਿਛਲੇ ਸਾਲ ਦੇ ਸੋਧੇ ਅਨੁਮਾਨਾਂ ਨਾਲੋਂ 5.35% ਦਾ ਵਾਧਾ ਹੈ। ਇਸ ਵਿੱਚੋਂ, 66,440 ਕਰੋੜ ਰੁਪਏ ਪ੍ਰਤੀਬੱਧ ਖਰਚਿਆਂ ਦੀ ਤਜਵੀਜ਼ ਹੈ, ਪਿਛਲੇ ਵਿੱਤੀ ਸਾਲ ਦੇ ਮੁਕਾਬਲੇ 11.10% ਦਾ ਵਾਧਾ ਹੈ। ਇਸ ਦੇ ਮੁੱਖ ਕਾਰਨ 6ਵੇਂ ਪੰਜਾਬ ਤਨਖਾਹ ਕਮਿਸ਼ਨ ਦੀ ਰਿਪੋਰਟ ਨੂੰ ਲਾਗੂ ਕਰਨਾ, ਵਿਰਾਸਤ ਵਿਚ ਮਿਲੇ ਕਰਜ਼ੇ ਅਤੇ ਸਬੰਧਿਤ ਵਿਆਜ ਦੀ ਅਦਾਇਗੀ ਹਨ, ਜਿਨ੍ਹਾਂ ਵਿੱਚ ਪੰਜਾਬ ਦੇ ਮੁਲਾਜ਼ਮਾਂ ਦੀਆਂ ਤਨਖਾਹਾਂ, ਲਏ ਗਏ ਕਰਜ਼ੇ ਦਾ ਵਿਆਜ, ਪੈਨਸ਼ਨਾਂ ਅਤੇ ਹੋਰ ਸਬੰਧਿਤ ਖਰਚੇ, ਕਹਿਣ ਦਾ ਭਾਵ ਇਨ੍ਹਾਂ ਖਰਚਿਆਂ ਤੋਂ ਬਿਨਾਂ ਅਸੀਂ ਬਿਲਕੁਲ ਨਹੀਂ ਚੱਲ ਸਕਦੇ।

29. ਪੂੰਜੀਗਤ ਖਰਚੇ ਦੇ ਬਜਟ ਅਨੁਮਾਨ 10,981 ਕਰੋੜ ਰੁਪਏ ਰੱਖੇ ਗਏ ਹਨ ਅਰਥਾਤ ਪਿਛਲੇ ਸਾਲ ਦੇ ਮੁਕਾਬਲੇ 8.95% ਦੀ ਵਾਧਾ ਦਰ ਹੈ। ਪੰਜਾਬ ਦਾ ਵੱਡਾ ਮਾਲੀਆ ਇਨ੍ਹਾਂ ਕੁਮਿਟਿਡ ਲਾਇਬਿਲਟੀਜ਼ ਵਾਸਤੇ ਜਾ ਰਿਹਾ ਹੈ। ਇਹ ਭਵਿੱਖ ਵਿੱਚ ਨਿਵੇਸ਼ ਕਰਨ ਲਈ ਸਰਕਾਰ ਦੀ ਵਚਨਬੱਧਤਾ ਨੂੰ ਦਰਸਾਉਂਦਾ ਹੈ ਕਿਉਂਕਿ ਪੂੰਜੀ ਸੰਪਤੀਆਂ ਅਤੇ ਬੁਨਿਆਦੀ ਢਾਂਚੇ ਦਾ ਅਰਥਚਾਰੇ 'ਤੇ ਕਈ ਗੁਣਾ ਪ੍ਰਭਾਵ ਪੈਂਦਾ ਹੈ।

30. ਹੁਣ ਮੈਂ 'ਆਪ' ਸਰਕਾਰ ਦੇ ਦ੍ਰਿਸ਼ਟੀਕੋਣ ਦੇ ਅਨੁਸਾਰ, ਨਿਮਨਲਿਖਤ ਖੇਤਰੀ ਵੰਡ ਅਤੇ ਨਵੀਆਂ ਪਹਿਲਕਦਮੀਆਂ ਦੀ ਤਜ਼ਵੀਜ਼ ਰੱਖਦਾ ਹਾਂ।

**ਸਿੱਖਿਆ**

ਮਾਣਯੋਗ ਸਪੀਕਰ ਸਾਹਿਬ,

***ਡਾਕਟਰ ਬੀ.ਆਰ. ਅੰਬੇਦਕਰ ਨੇ ਇੱਕ ਵਾਰ ਕਿਹਾ ਸੀ ਕਿ "ਸਿੱਖਿਆ ਸ਼ੇਰਨੀ ਦੇ ਦੁੱਧ ਵਾਂਗ ਹੈ, ਜੋ ਵੀ ਇਸ ਨੂੰ ਪੀਵੇਗਾ ਉਸਦੀ ਅਵਾਜ਼ ਬੁਲੰਦ ਹੋ ਜਾਵੇਗੀ।"***

31. ਇਹ ਸਰਕਾਰ ਸਿੱਖਿਆ ਨੂੰ ਮਨੁੱਖਤਾ ਦੇ ਵਾਧੇ ਅਤੇ ਵਿਕਾਸ ਦੀ ਪੌੜੀ ਮੰਨਦੀ ਹੈ। ਸਾਡਾ ਮੰਨਣਾ ਹੈ ਕਿ ਸਿੱਖਿਆ ਰੁਜ਼ਗਾਰ ਯੋਗਤਾ, ਚਰਿੱਤਰ ਨਿਰਮਾਣ, ਗਰੀਬੀ ਨੂੰ ਘਟਾਉਣ ਅਤੇ ਸਮਾਜਿਕ ਖੁਸ਼ਹਾਲੀ ਦੀ ਬੁਨਿਆਦ ਹੈ। ਇਤਿਹਾਸ ਗਵਾਹ ਹੈ ਕਿ ਪੰਜਾਬ ਲਾਲਾ ਲਾਜਪਤ ਰਾਏ ਜੀ, ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ, ਸਰਦਾਰ ਕਰਤਾਰ ਸਿੰਘ ਸਰਾਭਾ ਜੀ, ਸ਼ਹੀਦ ਊਧਮ ਸਿੰਘ ਜੀ ਅਤੇ ਹੋਰ ਬਹੁਤ ਸਾਰੇ ਅਣਗੌਲੇ ਨਾਇਕਾਂ ਦੀ ਅਗਵਾਈ ਵਿੱਚ ਅਜ਼ਾਦੀ ਸੰਗਰਾਮ ਵਿੱਚ ਮੋਹਰੀ ਰਿਹਾ ਹੈ। ਇਸੇ ਤਰ੍ਹਾਂ, ਸਿੱਖਿਆ ਪ੍ਰਤੀ ਸਾਡੀ ਕੋਸ਼ਿਸ਼ ਇਹ ਯਕੀਨੀ ਬਣਾਉਣ ਲਈ ਹੋਵੇਗੀ ਕਿ ਪੰਜਾਬ ਸਾਲ 2047

(ਆਜ਼ਾਦੀ ਦੇ 100ਵੇਂ ਸਾਲ) ਵਿੱਚ ਰਾਸ਼ਟਰ ਦੀ ਖੁਸ਼ਹਾਲੀ ਵਿਚ ਮੋਹਰੀ ਦੀ ਭੂਮਿਕਾ ਨਿਭਾਏ। (ਥੰਪਿੰਗ) ਸਭ ਤੋਂ ਉੱਨਤ ਸਿੱਖਿਆ ਵਾਲਾ ਸਾਡਾ ਸਮਾਜ, ਸਭ ਤੋਂ ਵਿਕਸਿਤ ਤਕਨਾਲੌਜੀ ਵਾਲਾ ਸਾਡਾ ਕਿਸਾਨ ਅਤੇ ਵਧੇਰੇ ਕੁਸ਼ਲ ਉਦਯੋਗਪਤੀ, ਰਾਸ਼ਟਰ ਨੂੰ ਅਜਿਹੀ ਅਗਵਾਈ ਪ੍ਰਦਾਨ ਕਰੇਗਾ। ਇਸ ਉਦੇਸ਼ ਨਾਲ, 'ਆਪ' ਸਰਕਾਰ ਕਿਫਾਇਤੀ ਦਰਾਂ 'ਤੇ ਮਿਆਰੀ ਸਿੱਖਿਆ ਪ੍ਰਦਾਨ ਕਰਨ ਲਈ ਵਚਨਬੱਧ ਹੈ, ਜਿੱਥੇ ਪੂਰਾ ਧਿਆਨ ਸਿਰਫ ਉਪਰਾਲਿਆਂ ਦੇ ਨਾਲ ਨਾਲ ਨਤੀਜਿਆਂ 'ਤੇ ਵੀ ਕੇਂਦ੍ਰਿਤ ਕੀਤਾ ਜਾਵੇਗਾ।

32. ਅਸੀਂ ਆਪਣੀ ਪਹੁੰਚ ਵਿੱਚ ਇੱਕ ਤਬਦੀਲੀ ਅਪਣਾ ਰਹੇ ਹਾਂ ਜਿਸ ਵਿੱਚ ਨਾ ਸਿਰਫ਼ ਮੌਜੂਦਾ ਬੁਨਿਆਦੀ ਢਾਂਚੇ ਨੂੰ ਸੁਧਾਰਨ ਅਤੇ ਆਧੁਨਿਕ ਯੰਤਰਾਂ ਨਾਲ ਸਕੂਲਾਂ ਦੀਆਂ ਅਤਿ-ਆਧੁਨਿਕ ਇਮਾਰਤਾਂ ਤਿਆਰ ਕਰਨ 'ਤੇ ਜ਼ੋਰ ਦਿੱਤਾ ਜਾਵੇਗਾ, ਸਗੋਂ ਸਕੂਲਾਂ ਅਤੇ ਕਾਲਜਾਂ ਦੇ ਸੰਸਥਾਪਕਾਂ ਭਾਵ ਅਧਿਆਪਕ/ਪ੍ਰਿੰਸੀਪਲ ਦੀਆਂ ਸਮਰੱਥਾਵਾਂ ਨੂੰ ਮਜ਼ਬੂਤ ਅਤੇ ਸੰਸਥਾਗਤ ਬਣਾਉਣ 'ਤੇ ਵੀ ਜ਼ੋਰ ਦਿੱਤਾ ਜਾਵੇਗਾ। ਮੈਨੂੰ ਇਹ ਦੱਸਦੇ ਹੋਏ ਬਹੁਤ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਵਿੱਤੀ ਸਾਲ 2022-23 ਲਈ ਸਕੂਲ ਅਤੇ ਉੱਚੇਰੀ ਸਿੱਖਿਆ ਲਈ 16.27% ਦਾ ਬਜਟੀ ਉਪਬੰਧ ਕੀਤਾ ਗਿਆ ਹੈ;(ਥੰਪਿੰਗ) ਇਸ ਤੋਂ ਇਲਾਵਾ ਤਕਨੀਕੀ ਸਿੱਖਿਆ ਵਿਚ 47.84% ਦਾ ਰਿਕਾਰਡ ਵਾਧਾ ਅਤੇ ਮੈਡੀਕਲ ਸਿੱਖਿਆ ਲਈ 56.60% ਦਾ ਵੱਡਾ ਵਾਧਾ ਕੀਤਾ ਗਿਆ ਹੈ। (ਥੰਪਿੰਗ) ਮੈਂ ਵਿੱਤੀ ਸਾਲ 2022-23 ਵਿੱਚ ਕੀਤੀਆਂ ਜਾਣ ਵਾਲੀਆਂ ਨਿਮਨਲਿਖਤ ਨਵੀਆਂ ਪਹਿਲਕਦਮੀਆਂ ਦੀ ਸ਼ੁਰੂਆਤ ਦੀ ਤਜਵੀਜ਼ ਰੱਖਦਾ ਹਾਂ:

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ** : ਸਪੀਕਰ ਸਾਹਿਬ, ਮੈਂ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਅਗਵਾਈ ਵਿੱਚ ਵਿੱਤ ਮੰਤਰੀ ਸਾਹਿਬ ਜੋ ਬਜਟ ਪੇਸ਼ ਕਰ ਰਹੇ ਹਨ, ਉਨ੍ਹਾਂ ਦੀ ਦੂਰਅੰਦੇਸ਼ੀ ਦਾ ਪ੍ਰੋਤਸਾਹਨ ਕਰਦੀ ਹਾਂ। ਸਰਕਾਰ ਨੇ ਟੈਕਸ ਵਿੱਚ ਲੀਕੇਜ ਰੋਕਣ ਦਾ ਕੰਮ ਕੀਤਾ ਹੈ, ਇਸ ਨਾਲ ਸਾਡੀ ਇਨਕਮ ਵਿੱਚ ਵਾਧਾ ਹੋਵੇਗਾ। ਇਸ ਦੇ ਨਾਲ ਹੀ ਐਜੂਕੇਸ਼ਨ ਬਾਰੇ ਕਹਿਣਾ ਚਾਹੁੰਦੀ ਹਾਂ ਕਿ: –

*ਵਿਦਿਆ ਵੀਚਾਰੀ ਤਾਂ ਪਰਉਪਕਾਰੀ॥*

**ਮਾਨਯੋਗ ਸਪੀਕਰ** : ਬੀਬੀ ਜੀ, ਕੋਈ ਸੁਜੈਸ਼ਨ ਹੈ ਤਾਂ ਦੱਸੋ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ** : ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਦੇ ਖੇਤਰ ਵਿੱਚ ਕੀਤੇ ਜਾਣ ਵਾਲੇ ਕੰਮਾਂ ਵਾਸਤੇ ਧੰਨਵਾਦ ਕਰਦੀ ਹਾਂ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਬੈਠੋ ਜੀ, ਐਫ.ਐਮ. ਸਾਹਿਬ ਕੰਟੀਨਿਊ ਕਰਨਗੇ।

**ਵਿੱਤ ਮੰਤਰੀ :** ਸਪੀਕਰ ਸਾਹਿਬ,

33. **ਸਰਕਾਰੀ ਸਕੂਲਾਂ ਦੀ ਸਾਂਭ-ਸੰਭਾਲ ਲਈ ਵਿੱਤੀ ਸਹਾਇਤਾ:** ਬਹੁਤ ਸਾਰੇ ਸਰਕਾਰੀ ਸਕੂਲਾਂ ਦੀ ਹਾਲਤ ਤਰਸਯੋਗ ਹੈ। ਬੁਨਿਆਦੀ ਚੀਜ਼ਾਂ ਜਿਵੇਂ ਕਿ ਸਫ਼ਾਈ, ਪੀਣਯੋਗ ਪਾਣੀ, ਸਾਫ਼ ਪਖਾਨੇ, ਰੰਗ-ਰੋਗਨ, ਪੱਖਿਆਂ ਦੀ ਮੁਰੰਮਤ, ਰੌਸ਼ਨੀ ਦੇ ਪ੍ਰਬੰਧ ਅਤੇ ਛੋਟੀਆਂ ਮੁਰੰਮਤਾਂ ਕਾਫ਼ੀ ਸਮਾਂ ਲੈਂਦੀਆਂ ਹਨ ਜਿਸ ਕਾਰਨ

ਵਿਦਿਆਰਥੀ ਸਕੂਲ ਜਾਣ ਅਤੇ ਸਿੱਖਣ ਤੋਂ ਕਤਰਾਉਂਦੇ ਹਨ। ਇਹ ਮੂਲ ਰੂਪ ਵਿੱਚ ਫੰਡਾਂ ਦੀ ਕਮੀ, ਫੈਸਲੇ ਲੈਣ ਦੇ ਕੇਂਦਰੀਕਰਨ ਅਤੇ ਸਕੂਲ ਮੁਖੀਆਂ/ਪ੍ਰਿੰਸੀਪਲਾਂ ਦੇ ਜ਼ਿਆਦਾ ਰੁਝੇਵਿਆਂ ਕਾਰਨ ਹੈ। ਸਰਕਾਰ ਨੇ ਸਕੂਲਾਂ ਦੇ ਇੱਕ ਸਮੂਹ ਲਈ 'ਐਸਟੇਟ ਮੈਨੇਜਰ' ਤਾਇਨਾਤ ਕਰਨ ਦੀ ਤਜਵੀਜ਼ ਰੱਖੀ ਹੈ (ਥੰਪਿੰਗ) ਜੋ ਬੁਨਿਆਦੀ ਅਤੇ ਜ਼ਰੂਰੀ ਮੁਰੰਮਤ ਵੱਲ ਤੁਰੰਤ ਧਿਆਨ ਦੇਣ ਤਾਂ ਜੋ ਪ੍ਰਿੰਸੀਪਲ ਵਿੱਦਿਅਕ ਕੰਮਾਂ ਤੇ ਧਿਆਨ ਕੇਂਦਰਿਤ ਕਰ ਸਕਣ। ਮੈਂ ਵਿੱਤੀ ਸਾਲ 2022-23 ਵਿੱਚ 123 ਕਰੋੜ ਰੁਪਏ ਦੇ ਬਜਟ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ ਅਤੇ ਇਹ ਯਕੀਨੀ ਬਣਾਉਂਦਾ ਹਾਂ ਕਿ ਸਾਡੀ ਸਰਕਾਰ ਆਪਣੇ ਪਹਿਲੇ ਸਾਲ ਵਿੱਚ ਹੀ ਇਹਨਾਂ ਬੁਨਿਆਦੀ ਮੁੱਦਿਆਂ ਦਾ ਧਿਆਨ ਰੱਖੇਗੀ।

34. **ਅਧਿਆਪਕਾਂ/ਸਕੂਲ ਮੁਖੀਆਂ/ਵਿਦਿਅਕ ਪ੍ਰਬੰਧਕਾਂ ਲਈ ਸਕਿੱਲ ਅੱਪ-ਗਰੇਡੇਸ਼ਨ ਪ੍ਰੋਗਰਾਮ:** ਮਿਆਰੀ ਸਿੱਖਿਆ ਪ੍ਰਦਾਨ ਕਰਨ ਦੇ ਉਦੇਸ਼ ਨਾਲ, ਸਾਡੀ ਸਰਕਾਰ ਅਧਿਆਪਨ ਦੇ ਗੁਣਾਤਮਕ ਪਹਿਲੂਆਂ ਅਤੇ ਬਿਹਤਰ ਬਾਲ ਕੇਂਦਰਿਤ ਸਿਖਲਾਈ ਲੀਹਾਂ ਨੂੰ ਪ੍ਰਫੁਲਿਤ ਕਰਨ ਲਈ ਅਧਿਆਪਕਾਂ/ਮੁਖੀਆਂ/ਪ੍ਰਿੰਸੀਪਲਾਂ ਨੂੰ ਸਿਖਲਾਈ ਦੇਣ ਅਤੇ ਸਮਰੱਥਾ ਉਸਾਰੀ ਕਰਨ ਦਾ ਪ੍ਰਸਤਾਵ ਰੱਖਦੀ ਹੈ। ਮੈਂ ਵਿੱਤੀ ਸਾਲ 2022-23 ਲਈ ਭਾਰਤ ਅਤੇ ਵਿਦੇਸ਼ਾਂ ਦੀਆਂ ਨਾਮਵਰ ਏਜੰਸੀਆਂ/ਸੰਸਥਾਵਾਂ ਦੁਆਰਾ ਸ਼ਾਰਟ-ਟਰਮ ਅਤੇ ਮੀਡੀਅਮ-ਟਰਮ ਦੀ ਸਿਖਲਾਈ ਦੇਣ ਲਈ 30 ਕਰੋੜ ਰੁਪਏ ਰਾਖਵੇਂ ਕੀਤੇ ਜਾਣ ਦੀ ਤਜਵੀਜ਼ ਰੱਖਦਾ ਹਾਂ। (ਥੰਪਿੰਗ)

35. **ਵੱਖ-ਵੱਖ ਸਕੀਮਾਂ/ਪ੍ਰੋਗਰਾਮਾਂ ਦੇ ਖੋਜ ਅਧਿਐਨ/ਪ੍ਰੋਗਰਾਮ ਮੁਲਾਂਕਣ/ਪ੍ਰਭਾਵ ਵਿਸ਼ਲੇਸ਼ਣ ਕਰਨ ਲਈ ਵਿਸ਼ੇਸ਼ ਏਜੰਸੀਆਂ:** ਸਰਕਾਰ ਸਿੱਖਿਆ ਖੇਤਰ ਵਿੱਚ ਵਰਤਮਾਨ ਵਿੱਚ ਚਲਾਈਆਂ ਜਾ ਰਹੀਆਂ ਵੱਖ-ਵੱਖ ਸਕੀਮਾਂ ਜਿਵੇਂ ਕਿ ਤਬਾਦਲਾ ਨੀਤੀ; ਸਮਾਰਟ ਸਕੂਲ ਨੀਤੀ; ਪੜ੍ਹੋ ਪੰਜਾਬ ਪੜਾਓ ਪੰਜਾਬ; ਇੰਗਲਿਸ਼ ਬੂਸਟਰ ਕਲੱਬ ਆਦਿ ਦੇ ਅਸਰ ਅਤੇ ਨਤੀਜਿਆਂ ਦੇ ਵਿਸ਼ਲੇਸ਼ਣ ਲਈ ਸੀ.ਆਰ.ਆਰ.ਆਈ.ਡੀ/ ਆਈ.ਡੀ.ਸੀ./ਪੰਜਾਬ ਯੂਨੀਵਰਸਿਟੀ/ ਐਨ.ਸੀ.ਈ.ਆਰ.ਟੀ./ ਐਨ.ਆਈ.ਈ.ਪੀ.ਏ. ਆਦਿ ਵਰਗੀਆਂ ਵਿਸ਼ੇਸ਼ ਏਜੰਸੀਆਂ/ਖੋਜ ਸੰਸਥਾਵਾਂ ਦੀਆਂ ਸੇਵਾਵਾਂ ਲੈਣ ਦਾ ਪ੍ਰਸਤਾਵ ਰੱਖਦੀ ਹੈ। ਇਹ ਇਹਨਾਂ ਪ੍ਰੋਗਰਾਮਾਂ ਨੂੰ ਹੋਰ ਪ੍ਰਭਾਵਸ਼ਾਲੀ ਬਣਾਉਣ ਲਈ ਇੱਕ ਫੀਡਬੈਕ ਲੂਪ ਪ੍ਰਦਾਨ ਕਰੇਗਾ।

36. **ਸਕੂਲਜ਼ ਆਫ਼ ਐਮੀਨੈਂਸ:** ਸਾਡੀ ਸਰਕਾਰ ਵਿਦਿਆਰਥੀਆਂ ਨੂੰ ਵਿਸ਼ਵ ਪੱਧਰੀ ਸਿੱਖਿਆ ਪ੍ਰਦਾਨ ਕਰਨ ਲਈ ਵਚਨਬੱਧ ਹੈ, ਤਾਂ ਜੋ ਉਨ੍ਹਾਂ ਨੂੰ ਇਸ ਪ੍ਰਤੀਯੋਗਤਾ ਵਾਲੀ ਦੁਨੀਆਂ ਵਿੱਚ ਭਵਿੱਖ ਦੀਆਂ ਚੁਣੌਤੀਆਂ ਲਈ ਤਿਆਰ ਕੀਤਾ ਜਾ ਸਕੇ। ਅਸੀਂ 100 ਮੌਜੂਦਾ ਸਕੂਲਾਂ ਦੀ ਸ਼ਨਾਖਤ ਕੀਤੀ ਹੈ ਜਿਨ੍ਹਾਂ ਨੂੰ "ਸਕੂਲਜ਼ ਆਫ਼ ਐਮੀਨੈਂਸ" ਵਜੋਂ ਅਪਗ੍ਰੇਡ ਕਰਨ ਦੀ ਤਜਵੀਜ਼ ਹੈ। ਇਹ ਸਕੂਲ ਪ੍ਰੀ-ਪ੍ਰਾਇਮਰੀ ਤੋਂ 12ਵੀਂ ਤੱਕ ਦੇ ਸੰਯੁਕਤ ਸਕੂਲ ਹੋਣਗੇ ਅਤੇ ਉੱਤਮ ਬੁਨਿਆਦੀ ਢਾਂਚੇ ਜਿਵੇਂ ਕਿ ਡਿਜ਼ੀਟਲ ਕਲਾਸ ਰੂਮ, ਪੂਰੀ

ਤਰ੍ਹਾਂ ਉਪਕਰਨਯੁਕਤ ਲੈਬਜ਼, ਵੋਕੇਸ਼ਨਲ ਸਿਖਲਾਈ ਸਹੂਲਤਾਂ ਅਤੇ ਸਿਖਲਾਈ ਪ੍ਰਾਪਤ ਸਟਾਫ ਵਾਲੇ ਹੋਣਗੇ। ਵਿੱਤੀ ਸਾਲ 2022-23 ਲਈ ਇਸ ਮੰਤਵ ਲਈ 200 ਕਰੋੜ ਰੁਪਏ ਦਾ ਬਜਟ ਰਾਖਵਾਂ ਕੀਤਾ ਗਿਆ ਹੈ।(ਥੰਪਿੰਗ)

37. **ਸਰਕਾਰੀ ਸਕੂਲਾਂ ਵਿੱਚ ਆਧੁਨਿਕ ਡਿਜ਼ੀਟਲ ਕਲਾਸਰੂਮਾਂ ਦੀ ਸਥਾਪਨਾ:** ਅਧਿਆਪਕਾਂ ਅਤੇ ਸਲਾਹਕਾਰਾਂ ਨੂੰ ਦੂਰ-ਦੁਰਾਡੇ ਦੇ ਸਥਾਨਾਂ 'ਤੇ ਰਹਿਣ ਵਾਲੇ ਵਿਦਿਆਰਥੀਆਂ ਨਾਲ ਜੁੜਨ ਅਤੇ ਵੱਖ-ਵੱਖ ਵਰਚੁਅਲ ਸਿਖਲਾਈ ਸਾਧਨਾਂ ਦੀ ਵਰਤੋਂ ਕਰਨ ਵਿੱਚ ਮਦਦ ਕਰਨ ਲਈ, ਸਰਕਾਰ ਪਿੰਡਾਂ ਵਿੱਚ ਮਿਆਰੀ ਸਿੱਖਿਆ ਲਿਆਉਣ ਅਤੇ ਸਿਖਲਾਈ ਨੂੰ ਆਪਣੇ ਆਪ ਵਿੱਚ ਇੱਕ ਵਰਚੁਅਲ ਇੰਟਰਐਕਟਿਵ ਅਨੁਭਵ ਬਣਾਉਣ ਲਈ ਆੱਨਲਾਈਨ ਪਲੇਟਫਾਰਮਾਂ ਨਾਲ ਡਿਜ਼ੀਟਲ ਤੌਰ 'ਤੇ ਜੁੜੇ ਕਲਾਸਰੂਮ ਸਥਾਪਿਤ ਕਰਨ ਦੀ ਤਜਵੀਜ਼ ਰੱਖਦੀ ਹੈ। ਸਰਕਾਰ ਪੜਾਅ-1 ਵਿੱਚ 500 ਸਰਕਾਰੀ ਸਕੂਲਾਂ ਵਿੱਚ ਅਤਿ ਆਧੁਨਿਕ ਡਿਜ਼ੀਟਲ ਕਲਾਸਰੂਮ ਸਥਾਪਿਤ ਕਰਨ ਦੀ ਤਜਵੀਜ਼ ਰੱਖਦੀ ਹੈ। ਇਸ ਵਿੱਤੀ ਸਾਲ ਦੌਰਾਨ ਇਸ ਲਈ 40 ਕਰੋੜ ਰੁਪਏ ਦਾ ਬਜਟ ਰਾਖਵਾਂ ਕੀਤਾ ਗਿਆ ਹੈ। (ਥੰਪਿੰਗ)

38. **ਸਰਕਾਰੀ ਸਕੂਲਾਂ ਵਿੱਚ ਰੂਫ ਟਾਪ ਸੋਲਰ ਪੈਨਲ ਸਿਸਟਮ ਲਗਾਉਣਾ:** ਸੂਰਜੀ ਊਰਜਾ ਦਾ ਲਾਭ ਉਠਾਉਣ ਨਾਲ ਸਕੂਲਾਂ ਨੂੰ 25% ਤੱਕ ਕਾਰਬਨ ਫੁੱਟਪ੍ਰਿੰਟ ਘਟਾਉਣ ਅਤੇ ਉਨ੍ਹਾਂ ਦੀ ਊਰਜਾ ਮੰਗ ਦੇ 70% ਨੂੰ ਪੂਰਾ ਕਰਨ ਵਿੱਚ ਮਦਦ ਮਿਲ ਸਕਦੀ ਹੈ। ਸੋਲਰ ਪੈਨਲਾਂ ਰਾਹੀਂ ਬਿਜਲੀ ਦਾ ਉਤਪਾਦਨ ਕਰਨਾ ਕਿਫ਼ਾਇਤੀ ਸਾਬਤ ਹੋਇਆ ਹੈ ਜੋ ਸਕੂਲਾਂ ਨੂੰ ਆਪਣੇ ਬਿਜਲੀ ਬਿੱਲਾਂ ਨੂੰ ਘਟਾਉਣ ਵਿੱਚ ਮਦਦ ਕਰੇਗਾ। ਮੌਜੂਦਾ ਸਮੇਂ ਰਾਜ ਦੇ 19,176 ਸਰਕਾਰੀ ਸਕੂਲਾਂ ਵਿੱਚੋਂ ਸਿਰਫ਼ 3,597 ਸਕੂਲਾਂ ਵਿੱਚ ਹੀ ਵੱਖ-ਵੱਖ ਸਕੀਮਾਂ ਅਧੀਨ ਸੋਲਰ ਪੈਨਲ ਸਿਸਟਮ ਲਗਾਇਆ ਗਿਆ ਹੈ। ਮੈਂ ਸਰਕਾਰੀ ਸਕੂਲਾਂ ਵਿੱਚ ਰੂਫ ਟਾਪ ਸੋਲਰ ਪੈਨਲ ਸਿਸਟਮ ਲਗਾਉਣ ਲਈ ਇੱਕ ਵਿਆਪਕ ਪੰਜਾਬ ਪੱਧਰੀ ਯੋਜਨਾ ਦੀ ਤਜ਼ਵੀਜ਼ ਰੱਖਦਾ ਹਾਂ ਅਤੇ ਮੌਜੂਦਾ ਵਿੱਤੀ ਸਾਲ ਵਿੱਚ ਇਸ ਉਦੇਸ਼ ਲਈ 100 ਕਰੋੜ ਰੁਪਏ ਦੇ ਬਜਟ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ। (ਥੰਪਿੰਗ)

39. **ਸਰਕਾਰੀ ਸਕੂਲਾਂ ਵਿੱਚ ਚਾਰ–ਦੀਵਾਰੀ ਸਮੇਤ ਬੁਨਿਆਦੀ ਢਾਂਚੇ ਦਾ ਅਪਗ੍ਰੇਡੇਸ਼ਨ:** ਸਾਡੇ ਸਕੂਲ ਖਾਸ ਕਰਕੇ ਵਿਦਿਆਰਥਣਾਂ ਲਈ ਸੁਰੱਖਿਅਤ ਅਤੇ ਮਹਿਫੂਜ਼ ਸਥਾਨ ਹੋਣੇ ਚਾਹੀਦੇ ਹਨ। ਇਸ ਤੋਂ ਇਲਾਵਾ, ਚੱਲ ਬੁਨਿਆਦੀ ਢਾਂਚਾ ਅਤੇ ਸਾਜ਼ੋ-ਸਾਮਾਨ ਖਾਸ ਤੌਰ 'ਤੇ ਆਈ.ਟੀ. ਬੁਨਿਆਦੀ ਢਾਂਚਾ ਚੋਰੀ ਜਾਂ ਬਰਬਾਦ ਨਹੀਂ ਹੋਣਾ ਚਾਹੀਦਾ ਹੈ। ਸਾਡਾ ਸਰਵੇਖਣ ਦਰਸਾਉਂਦਾ ਹੈ ਕਿ ਅਜੇ ਵੀ 2,728 ਪੇਂਡੂ ਸਕੂਲ ਅਤੇ 212 ਸ਼ਹਿਰੀ ਸਕੂਲ ਅਜਿਹੇ ਹਨ ਜਿੱਥੇ ਨਵੀਂ ਚਾਰਦੀਵਾਰੀ ਦੀ ਲੋੜ ਹੈ ਜਿੱਥੇ ਬਾਊਂਡਰੀ ਵਾਲ ਹੀ ਨਹੀਂ ਹੈ ਅਤੇ 2,310 ਪੇਂਡੂ ਸਕੂਲ ਅਤੇ 93 ਸ਼ਹਿਰੀ ਸਕੂਲ ਅਜਿਹੇ ਹਨ ਜਿੱਥੇ ਚਾਰਦੀਵਾਰੀ ਟੁੱਟੀ ਫੁੱਟੀ ਪਈ ਹੈ, ਉਸ ਦੀ ਤੁਰੰਤ ਮੁਰੰਮਤ ਕੀਤੇ ਜਾਣ ਦੀ ਲੋੜ ਹੈ। ਇਸ ਤੋਂ ਇਲਾਵਾ ਪੰਜਾਬ ਦੇ ਹਰ ਜ਼ਿਲ੍ਹੇ ਵਿਚ

ਅਤਿ-ਆਧੁਨਿਕ ਸਕੂਲੀ ਬੁਨਿਆਦੀ ਢਾਂਚਾ ਤਿਆਰ ਕੀਤਾ ਜਾਵੇਗਾ। ਇਸ ਮੰਤਵ ਲਈ ਵਿੱਤੀ ਸਾਲ 2022-23 ਦੇ ਇਸ ਬਜਟ ਵਿੱਚ 424 ਕਰੋੜ ਰੁਪਏ ਦਾ ਬਜਟ ਅਲਾਟ ਕੀਤਾ ਗਿਆ ਹੈ।(ਥੰਪਿੰਗ) ਇਸ ਦੇ ਲਈ ਬਹੁਤ ਵੱਡੀ ਰਾਸ਼ੀ ਰੱਖੀ ਗਈ ਹੈ।

40. **ਵਿਦਿਆਰਥੀਆਂ ਲਈ ਵਰਦੀਆਂ :** ਵਰਤਮਾਨ ਵਿੱਚ ਸਰਕਾਰੀ ਸਕੂਲਾਂ ਵਿੱਚ ਪਹਿਲੀ ਤੋਂ 8ਵੀਂ ਜਮਾਤ ਤੱਕ ਦੀਆਂ ਸਾਰੀਆਂ ਲੜਕੀਆਂ ਅਤੇ ਐਸਸੀ/ਐਸਟੀ/ਬੀਪੀਐਲ ਲੜਕਿਆਂ ਨੂੰ ਵਰਦੀ ਦਿੱਤੀ ਜਾਂਦੀ ਹੈ। ਇਸ ਸਰਕਾਰ ਨੇ, ਇਸ ਸਕੀਮ ਨੂੰ ਇੱਕ ਯੂਨੀਵਰਸਲ ਸਕੀਮ ਵਿੱਚ ਬਦਲਦੇ ਹੋਏ ਸਰਕਾਰੀ ਸਕੂਲਾਂ ਵਿੱਚ ਪ੍ਰੀ-ਪ੍ਰਾਇਮਰੀ ਤੋਂ 8ਵੀਂ ਜਮਾਤ ਵਿੱਚ ਪੜ੍ਹ ਰਹੇ ਸਾਰੇ ਵਿਦਿਆਰਥੀਆਂ ਨੂੰ ਵੀ ਵਰਦੀ ਦੇਣ ਦਾ ਫੈਸਲਾ ਕੀਤਾ ਹੈ ਅਤੇ ਇਸ ਮੰਤਵ ਲਈ ਵਿੱਤੀ ਸਾਲ 2022-23 ਵਿੱਚ 23 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।(ਥੰਪਿੰਗ)

41. **ਪੰਜਾਬ ਨੌਜਵਾਨ ਉੱਦਮੀ ਪ੍ਰੋਗਰਾਮ**: ਪੰਜਾਬੀ ਆਪਣੀ ਉੱਦਮੀ ਲੀਡਰਸ਼ਿਪ ਲਈ ਜਾਣੇ ਜਾਂਦੇ ਹਨ ਪਰ ਬਦਕਿਸਮਤੀ ਨਾਲ ਪਿਛਲੀਆਂ ਸਰਕਾਰਾਂ ਨੇ ਆਪਣੇ ਸਮੇਂ ਦੌਰਾਨ ਸਾਡੀ ਸਿੱਖਿਆ ਪ੍ਰਣਾਲੀ ਵਿੱਚ ਸਕੂਲਾਂ ਵਿੱਚ ਉਨ੍ਹਾਂ ਦੇ ਉੱਦਮੀ ਹੁਨਰ ਦੇ ਵਿਕਾਸ 'ਤੇ ਧਿਆਨ ਨਹੀਂ ਦਿੱਤਾ। ਸਾਡਾ ਮੰਨਣਾ ਹੈ ਕਿ ਉੱਦਮੀ ਹੁਨਰ ਸਾਡੇ ਸਮਾਜ ਦੀ ਤਾਕਤ ਦਾ ਮੁੱਖ ਥੰਮ੍ਹ ਹੈ ਅਤੇ ਇਸ ਮਜ਼ਬੂਤ ਨੀਂਹ 'ਤੇ ਅਸੀਂ ਅੱਗੇ ਵਧਣ ਦਾ ਇਰਾਦਾ ਰੱਖਦੇ ਹਾਂ। ਪੰਜਾਬ ਨੌਜਵਾਨ ਉੱਦਮੀ ਪ੍ਰੋਗਰਾਮ, ਇੱਕ ਸਟਾਰਟ ਅੱਪ ਪ੍ਰੋਗਰਾਮ ਹੈ ਜਿੱਥੇ 11ਵੀਂ ਜਮਾਤ ਦੇ ਵਿਦਿਆਰਥੀ ਵਪਾਰ ਨਾਲ ਸਬੰਧਿਤ ਆਪਣੇ ਸੁਝਾਅ ਪੇਸ਼ ਕਰਦੇ ਹਨ, ਜਿਸ ਵਾਸਤੇ ਸਰਕਾਰ ਵੱਲੋਂ ਪ੍ਰਤੀ ਵਿਦਿਆਰਥੀ 2000 ਰੁਪਏ ਦੇ ਹਿਸਾਬ ਨਾਲ ਪ੍ਰੇਰਕ ਰਾਸ਼ੀ ਪ੍ਰਦਾਨ ਕਰਕੇ ਪ੍ਰੋਤਸਾਹਿਤ ਕੀਤਾ ਜਾਵੇਗਾ।(ਥੰਪਿੰਗ) ਇਸ ਪ੍ਰੋਗਰਾਮ ਦਾ ਉਦੇਸ਼ ਵਿਦਿਆਰਥੀਆਂ ਵਿੱਚ ਵਿੱਤੀ ਅਤੇ ਲੀਡਰਸ਼ਿਪ ਹੁਨਰ ਪੈਦਾ ਕਰਨਾ ਹੈ, ਜੋ ਉਨ੍ਹਾਂ ਨੂੰ ਉਨ੍ਹਾਂ ਦੇ ਭਵਿੱਖੀ ਜੀਵਨ ਵਿੱਚ ਆਪਣੇ ਕੈਰੀਅਰ ਪ੍ਰਤੀ ਸੁਚੇਤ ਹੋਣ ਲਈ ਤਿਆਰ ਕਰੇਗਾ। ਮੈਂ ਵਿੱਤੀ ਸਾਲ 2022-23 ਵਿੱਚ ਇਸ ਉਦੇਸ਼ ਲਈ 50 ਕਰੋੜ ਰੁਪਏ ਦੀ ਤਜ਼ਵੀਜ਼ ਰੱਖਦਾ ਹਾਂ।

42. 'ਆਪ' ਸਰਕਾਰ ਸਿੱਖਿਆ ਨੂੰ ਅਗਲੇ ਪੱਧਰ 'ਤੇ ਲਿਜਾਣ ਲਈ ਵਚਨਬੱਧ ਹੈ। ਉੱਥੇ ਹੀ ਚੱਲ ਰਹੀਆਂ ਸਕੀਮਾਂ ਨੂੰ ਉਚਿਤ ਬਜਟੀ ਸਹਾਇਤਾ ਪ੍ਰਦਾਨ ਕਰਨਾ ਜਾਰੀ ਰੱਖੇਗੀ, ਅਜਿਹੀਆਂ ਕੁਝ ਸਕੀਮਾਂ ਦੀ ਰੂਪ-ਰੇਖਾ ਹੇਠਾਂ ਦਿੱਤੀ ਗਈ ਹੈ:

ੳ. **ਮਿਡ-ਡੇ ਮੀਲ:** ਇਹ ਪੁਰਾਣੀ ਸਕੀਮ ਚੱਲ ਰਹੀ ਹੈ। 17 ਲੱਖ ਵਿਦਿਆਰਥੀਆਂ ਨੂੰ ਮਿਡ-ਡੇ-ਮੀਲ ਪ੍ਰਦਾਨ ਕਰਨ ਲਈ ਵਿੱਤੀ ਸਾਲ 2022-23 ਵਿੱਚ 473 ਕਰੋੜ ਰੁਪਏ ਦੀ ਵੰਡ ਕੀਤੀ ਗਈ ਹੈ, ਜੋ ਕਿ ਵਿੱਤੀ ਸਾਲ 2021-22 (ਬਜਟ ਅਨੁਮਾਨ) ਦੇ ਮੁਕਾਬਲੇ 35% ਦਾ ਇਤਿਹਾਸਕ ਵਾਧਾ ਹੈ (ਥੰਪਿੰਗ) ਤਾਂ ਕਿ ਕੋਈ ਵੀ ਬੱਚਾ ਇਸ ਸਕੀਮ ਤੋਂ ਵਾਂਝਾ ਨਾ ਰਹਿ ਸਕੇ।

ਅ. **ਸਮੱਗਰ ਸਿੱਖਿਆ ਅਭਿਆਨ -** ਵਿੱਤੀ ਸਾਲ 2021-22 (ਸੋਧੇ ਅਨੁਮਾਨ) ਵਿੱਚ 1,231 ਕਰੋੜ ਰੁਪਏ ਦੇ ਮੁਕਾਬਲੇ ਇਸ ਸਾਲ 1,351 ਕਰੋੜ ਰੁਪਏ ਤਜਵੀਜ਼ੇ ਗਏ ਹਨ।(ਥੰਪਿੰਗ)

ੲ.**ਓ.ਬੀ.ਸੀ ਵਿਦਿਆਰਥੀਆਂ ਲਈ ਪ੍ਰੀ-ਮੈਟ੍ਰਿਕ ਸਕਾਲਰਸ਼ਿਪ ਸਕੀਮ:** ਮੈਂ ਵਿੱਤੀ ਸਾਲ 2022-23 ਲਈ ਇੱਕ ਲੱਖ ਓਬੀਸੀ ਵਿਦਿਆਰਥੀਆਂ ਨੂੰ ਵਜ਼ੀਫ਼ਾ ਪ੍ਰਦਾਨ ਕਰਨ ਲਈ 67 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ।(ਥੰਪਿੰਗ)

ਸ. **ਅਨੁਸੂਚਿਤ ਜਾਤੀ ਦੇ ਵਿਦਿਆਰਥੀਆਂ ਲਈ ਪ੍ਰੀ-ਮੈਟ੍ਰਿਕ ਸਕਾਲਰਸ਼ਿਪ ਸਕੀਮ:** ਵਿੱਤੀ ਸਾਲ 2022-23 ਦੌਰਾਨ 2.40 ਲੱਖ ਅਨੁਸੂਚਿਤ ਜਾਤੀ ਦੇ ਵਿਦਿਆਰਥੀਆਂ ਨੂੰ ਪ੍ਰਦਾਨ ਕਰਨ ਲਈ 79 ਕਰੋੜ ਰੁਪਏ ਦੀ ਤਜਵੀਜ਼ ਹੈ।(ਥੰਪਿੰਗ)

**ਉੱਚੇਰੀ ਸਿੱਖਿਆ**

43. ਇੰਡੀਆ ਸਕਿੱਲ ਰਿਪੋਰਟ 2022 ਦੇ ਅਨੁਸਾਰ ਭਾਰਤ ਵਿੱਚ ਸਿਰਫ਼ 46.20% ਗ੍ਰੈਜੂਏਟ ਹੀ ਰੁਜ਼ਗਾਰ ਯੋਗ ਹਨ। ਬਦਕਿਸਮਤੀ ਨਾਲ ਪੰਜਾਬ, ਨਾ ਤਾਂ ਰੁਜ਼ਗਾਰ ਯੋਗ ਲੋਕਾਂ ਨੂੰ ਰੁਜ਼ਗਾਰ ਦੇਣ ਵਾਲੀ ਸਿਖਰ ਸੂਚੀ ਵਿੱਚ ਸ਼ਾਮਲ ਹੈ ਅਤੇ ਨਾ ਹੀ ਰੁਜ਼ਗਾਰਯੋਗਤਾ ਵਿੱਚ। ਇਸ ਸਰਕਾਰ ਦਾ ਉਦੇਸ਼ ਵਿਦਿਅਕ ਸੰਸਥਾਵਾਂ ਨੂੰ ਗਤੀਸ਼ੀਲ, ਮੰਗ-ਅਧਾਰਿਤ, ਗੁਣਵੱਤਾ ਪ੍ਰਤੀ ਸੁਚੇਤ, ਕੁਸ਼ਲ ਅਤੇ ਅਗਾਂਹਵਧੂ ਬਣਾ ਕੇ ਉੱਚ ਸਿੱਖਿਆ ਦੀ ਗੁਣਵੱਤਾ ਵਿੱਚ ਸੁਧਾਰ ਕਰਨਾ ਹੈ। ਅਸੀਂ ਨਾ ਸਿਰਫ਼ ਅਨੁਸ਼ਾਸਨ ਆਧਾਰਿਤ ਅਧਿਆਪਨ 'ਤੇ ਸਗੋਂ ਹੁਨਰ ਸਕਿੱਲ ਆਧਾਰਿਤ ਅਧਿਆਪਨ 'ਤੇ ਧਿਆਨ ਕੇਂਦ੍ਰਿਤ ਕਰਾਂਗੇ।

44. ਪੰਜਾਬੀ ਯੂਨੀਵਰਸਿਟੀ, ਪਟਿਆਲਾ, ਮੁੱਢਲੇ ਤੌਰ ਤੇ ਮਾਂ ਬੋਲੀ ਪੰਜਾਬੀ ਦਾ ਪ੍ਰਚਾਰ ਅਤੇ ਪ੍ਰਸਾਰ ਲਈ ਸਥਾਪਿਤ ਕੀਤੀ ਗਈ ਸੀ, ਜਿਸ ਨੇ ਬਾਅਦ ਵਿਚ ਬਹੁ-ਅਨੁਸ਼ਾਸਨੀ ਪ੍ਰਣਾਲੀ ਨੂੰ ਅਪਣਾ ਲਿਆ ਹੈ। ਐਪਰ, ਪਿਛਲੇ ਕੁਝ ਸਮੇਂ ਦੌਰਾਨ ਇਹ ਕੁਪ੍ਰਬੰਧਾਂ ਦਾ ਸ਼ਿਕਾਰ ਹੋ ਗਈ ਅਤੇ ਇਸ ਯੂਨੀਵਰਸਿਟੀ ਨੂੰ ਚੱਲ ਰਹੇ ਵਿੱਤੀ ਸੰਕਟ ਵਿਚੋਂ ਕੱਢਣ ਲਈ ਅਤੇ ਮੁੜ ਸੁਰਜੀਤ ਕਰਨ ਲਈ ਮੈਂ ਸਾਲ 2022-23 ਦੌਰਾਨ 200 ਕਰੋੜ ਰੁਪਏ ਦਾ ਉਪਬੰਧ ਕਰਨ ਦੀ ਤਜਵੀਜ਼ ਰੱਖਦਾ ਹਾਂ।(ਥੰਪਿੰਗ) ਇਸ ਤੋਂ ਇਲਾਵਾ ਮਲੋਟ ਇੰਸਟੀਚਿਊਟ ਆਫ ਮੈਨੇਜਮੈਂਟ ਅਤੇ ਇਨਫਰਮੇਸ਼ਨ ਟੈਕਨਾਲੋਜੀ (MIMIT University), ਮਲੋਟ ਅਤੇ ਸ਼ਹੀਦ ਭਗਤ ਸਿੰਘ ਸਟੇਟ ਯੂਨੀਵਰਸਿਟੀ, ਫਿਰੋਜ਼ਪੁਰ ਲਈ ਗਰਾਂਟ ਪਿਛਲੇ ਸਾਲ ਨਾਲੋਂ ਦੁੱਗਣੀਆਂ ਕਰ ਦਿੱਤੀਆਂ ਗਈਆਂ ਹਨ।

45. **ਨੌਂ ਨਵੀਆਂ ਲਾਇਬ੍ਰੇਰੀਆਂ ਵਿੱਚ ਬੁਨਿਆਦੀ ਢਾਂਚੇ ਦੀਆਂ ਸਹੂਲਤਾਂ ਦਾ ਉਪਬੰਧ:** ਮੈਂ 9 ਜ਼ਿਲ੍ਹਿਆਂ ਅਰਥਾਤ ਤਰਨਤਾਰਨ, ਬਰਨਾਲਾ, ਲੁਧਿਆਣਾ, ਫਾਜ਼ਿਲਕਾ, ਮਲੇਰਕੋਟਲਾ, ਮੋਗਾ, ਪਠਾਨਕੋਟ, ਸ੍ਰੀ ਮੁਕਤਸਰ ਸਾਹਿਬ ਅਤੇ ਸ਼ਹੀਦ ਭਗਤ ਸਿੰਘ ਨਗਰ ਦੇ ਸਰਕਾਰੀ ਕਾਲਜਾਂ ਦੀਆਂ ਲਾਇਬ੍ਰੇਰੀਆਂ ਵਿੱਚ

ਬੁਨਿਆਦੀ ਢਾਂਚੇ ਦੀਆਂ ਸਹੂਲਤਾਂ ਪ੍ਰਦਾਨ ਕਰਨ ਲਈ ਵਿੱਤੀ ਸਾਲ 2022-23 ਵਿੱਚ 30 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ। (ਥੰਪਿੰਗ)

ਇਸੇ ਤਰ੍ਹਾਂ ਜਦੋਂ ਮਾਨਯੋਗ ਸਰਦਾਰ ਭਗਵੰਤ ਸਿੰਘ ਮਾਨ ਜੀ ਜਦੋਂ ਸੰਗਰੂਰ ਦੇ ਮੈਂਬਰ ਪਾਰਲੀਮੈਂਟ ਸੀ, ਇਨ੍ਹਾਂ ਦਾ ਉਦੇਸ਼ ਹਮੇਸ਼ਾ ਹੀ ਹੁੰਦਾ ਸੀ ਕਿ ਪੰਜਾਬ ਵਿੱਚ ਵੱਧ ਤੋਂ ਵੱਧ ਲੋਕਾਂ ਨੂੰ ਸਿੱਖਿਆ ਨਾਲ ਜੋੜਿਆ ਜਾਵੇ ਅਤੇ ਇਨ੍ਹਾਂ ਨੇ ਲਾਇਬ੍ਰੇਰੀਆਂ ਸਥਾਪਿਤ ਕਰਨ ਦੀ ਸਿਫਾਰਸ਼ ਕੀਤੀ ਸੀ। ਮੈਂ ਵੀ ਆਪਣੇ ਹਲਕੇ ਦੇ ਛਾਜਲੀ, ਘਰਾਚੋਂ ਅਤੇ ਹੋਰ ਬਹੁਤ ਸਾਰੇ ਪਿੰਡਾਂ ਵਿੱਚ ਸਰਦਾਰ ਭਗਵੰਤ ਸਿੰਘ ਮਾਨ ਜੀ ਤੋਂ ਬਤੌਰ ਮੈਂਬਰ ਪਾਰਲੀਮੈਂਟ ਫੰਡ ਲੈ ਕੇ ਲਾਇਬ੍ਰੇਰੀਆਂ ਸਥਾਪਿਤ ਕੀਤੀਆਂ। ਇਸ ਨਾਲ ਪਿੰਡਾਂ ਦੇ ਲੋਕਾਂ ਨੂੰ ਬਹੁਤ ਸਹੂਲਤਾਂ ਪ੍ਰਾਪਤ ਹੋ ਰਹੀਆਂ ਹਨ।

46. **ਯੂਨੀਵਰਸਿਟੀ ਫੀਸ ਵਿੱਚ ਰਿਆਇਤ ਦੇਣ ਲਈ ਜਨਰਲ ਸ਼੍ਰੇਣੀ ਦੇ ਵਿਦਿਆਰਥੀਆਂ ਨੂੰ ਮੁੱਖ ਮੰਤਰੀ ਵਜ਼ੀਫ਼ਾ:** ਸਰਕਾਰੀ ਕਾਲਜਾਂ ਵਿੱਚ ਪੜ੍ਹਦੇ ਗਰੀਬ ਪਰਿਵਾਰਾਂ, ਖਾਸ ਕਰਕੇ ਜਨਰਲ ਕੈਟਾਗਰੀ ਦੇ ਵਿਦਿਆਰਥੀਆਂ ਨੂੰ ਉਤਸ਼ਾਹਿਤ ਕਰਨ ਲਈ, 'ਆਪ' ਸਰਕਾਰ ਨੇ ਵਿਦਿਆਰਥੀ ਵੱਲੋਂ ਪ੍ਰਾਪਤ ਕੀਤੇ ਅੰਕਾਂ ਦੇ ਆਧਾਰ 'ਤੇ ਫੀਸ ਵਿੱਚ ਰਿਆਇਤ ਵਜੋਂ ਵਜ਼ੀਫ਼ਾ ਰਾਸ਼ੀ ਮੁਹੱਈਆ ਕਰਵਾਉਣ ਦਾ ਫੈਸਲਾ ਕੀਤਾ ਹੈ। ਮੈਂ ਇਸ ਉਦੇਸ਼ ਲਈ 30 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ। (ਥੰਪਿੰਗ)

47. ਹਥਿਆਰਬੰਦ ਸੈਨਾਵਾਂ ਵਿੱਚ ਕੈਰੀਅਰ ਲਈ ਐਨਸੀਸੀ ਇਕ ਲਾਂਚ ਪੈਡ ਰਿਹਾ ਹੈ, ਜਿਸ ਵਿਚ ਪੰਜਾਬੀਆਂ ਦਾ ਬਹੁਤ ਨਾਮ ਹੈ। ਪੰਜਾਬ ਦੇ ਐਨ.ਸੀ.ਸੀ ਕੈਡੇਟਾਂ ਦੀ ਗਿਣਤੀ ਵਿੱਚ ਵਾਧਾ ਹੋਇਆ ਹੈ। ਐਨਸੀਸੀ ਯੂਨਿਟ ਅਤੇ ਸਿਖਲਾਈ ਕੇਂਦਰ, ਰਾਜ ਸਰਕਾਰ ਦੁਆਰਾ ਚਲਾਏ ਜਾ ਰਹੇ ਹਨ ਅਤੇ ਪੰਜਾਬੀ ਨੌਜਵਾਨਾਂ ਨੂੰ ਅਨੁਸ਼ਾਸਿਤ, ਦੇਸ਼ ਭਗਤ ਅਤੇ ਜ਼ਿੰਮੇਵਾਰ ਨਾਗਰਿਕ ਬਣਨ ਲਈ ਸਿਖਲਾਈ ਦੇਣ ਵਿਚ ਇੱਕ ਅਹਿਮ ਭੂਮਿਕਾ ਨਿਭਾਉਂਦੇ ਹਨ। ਮੈਂ ਰਾਜ ਦੇ ਐਨਸੀਸੀ ਯੂਨਿਟਾਂ ਅਤੇ ਐਨ.ਸੀ.ਸੀ ਸਿਖਲਾਈ ਕੇਂਦਰਾਂ ਦੇ ਬੁਨਿਆਦੀ ਢਾਂਚੇ ਵਿੱਚ ਸੁਧਾਰ ਕਰਨ ਅਤੇ ਨਵੀਆਂ ਸਹੂਲਤਾਂ ਦੀ ਸਿਰਜਣਾ ਲਈ ਇਸ ਸਾਲ 5 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ।(ਥੰਪਿੰਗ)

48. 'ਆਪ' ਸਰਕਾਰ ਸਾਰੇ ਸਰਕਾਰੀ ਕਾਲਜਾਂ ਦੇ ਬੁਨਿਆਦੀ ਢਾਂਚੇ ਨੂੰ ਬਿਹਤਰ ਬਣਾਉਣ ਅਤੇ ਰਾਜ ਦੇ ਵਿਦਿਅਕ ਤੌਰ 'ਤੇ ਪਛੜੇ ਖੇਤਰਾਂ ਵਿੱਚ ਨਵੇਂ ਅਤਿ-ਆਧੁਨਿਕ ਡਿਗਰੀ ਕਾਲਜਾਂ ਦੀ ਉਸਾਰੀ ਲਈ ਵਚਨਬੱਧ ਹੈ, ਚਾਲੂ ਵਿੱਤੀ ਸਾਲ ਵਿੱਚ ਮੁੱਢਲੇ ਤੌਰ 'ਤੇ 95 ਕਰੋੜ ਰੁਪਏ ਦੇ ਰਾਖਵੇਂਕਰਨ ਦਾ ਪ੍ਰਸਤਾਵ ਹੈ।

**ਤਕਨੀਕੀ ਸਿੱਖਿਆ**

49. ਸਾਡੇ ਵਿਦਿਆਰਥੀਆਂ ਦੀ ਰੁਜ਼ਗਾਰ ਯੋਗਤਾ ਨੂੰ ਵਧਾਉਣ ਅਤੇ ਰੁਜ਼ਗਾਰ ਯੋਗ ਲੋਕਾਂ ਦਾ ਸਿਖਰਲਾ ਸਰੋਤ ਰਾਜ ਬਣਨ ਦੇ ਉਦੇਸ਼ ਨਾਲ, ਇਸ ਸਰਕਾਰ ਦਾ ਧਿਆਨ ਕਲਾਸ ਰੂਮ ਸਿਖਲਾਈ ਦੇ ਨਾਲ-ਨਾਲ

ਇੰਟਰਨਸ਼ਿਪ, ਫੀਲਡ ਵਿਜ਼ਿਟ ਅਤੇ ਹੁਨਰ ਵਿਕਾਸ ਪ੍ਰੋਜੈਕਟਾਂ ਰਾਹੀਂ ਵਿਹਾਰਕ ਸਿਖਲਾਈ ਪ੍ਰਦਾਨ ਕਰਨ 'ਤੇ ਹੋਵੇਗਾ। ਇਸ ਮਤੇ ਨੂੰ ਧਿਆਨ ਵਿੱਚ ਰੱਖਦੇ ਹੋਏ ਮੌਜੂਦਾ ਪ੍ਰਣਾਲੀਆਂ ਨੂੰ ਮਜ਼ਬੂਤ ਕਰਨ, ਉਨ੍ਹਾਂ ਦੇ ਆਧੁਨਿਕੀਕਰਨ ਅਤੇ ਵਿਸਤਾਰ 'ਤੇ ਮੁੱਖ ਧਿਆਨ ਦੇਣ ਦੇ ਮੰਤਵ ਨਾਲ ਤਕਨੀਕੀ ਸਿੱਖਿਆ ਲਈ 641 ਕਰੋੜ ਰੁਪਏ ਦਾ ਰਾਖਵੇਂਕਰਨ ਕੀਤਾ ਗਿਆ ਹੈ।

**ਖੇਡਾਂ ਅਤੇ ਯੁਵਕ ਸੇਵਾਵਾਂ**

50. ਪੰਜਾਬ ਕਿਸੇ ਸਮੇਂ ਉਭਰਦੇ ਖਿਡਾਰੀਆਂ ਦਾ ਗੜ੍ਹ ਸੀ। ਜੇਕਰ ਮੈਂ ਇਹ ਕਹਾਂ ਕਿ ਬੀਤੇ ਸਮਿਆਂ ਵਿਚ ਪੰਜਾਬ ਦੇ ਹਰੇਕ ਪਿੰਡ ਵਿੱਚ ਸੰਭਾਵੀ ਮੈਡਲ ਜੇਤੂ ਸਨ ਤਾਂ ਇਹ ਕੋਈ ਅਤਿਕਥਨੀ ਨਹੀਂ ਹੋਵੇਗੀ। ਪਰ ਹੋਰ ਰਾਜ ਆਪਣੀਆਂ ਵਿਲੱਖਣ ਖੇਡ ਨੀਤੀਆਂ ਰਾਹੀਂ ਵਿਸ਼ਵ ਪੱਧਰੀ ਖਿਡਾਰੀ ਪੈਦਾ ਕਰਨ ਵਿੱਚ ਅੱਗੇ ਵਧੇ ਹਨ ਅਤੇ ਜਦੋਂਕਿ ਪੰਜਾਬ ਵਿਚ ਕਿਸੇ ਵੀ ਪ੍ਰਭਾਵੀ ਖੇਡ ਨੀਤੀ ਦੀ ਘਾਟ ਕਾਰਨ ਪੰਜਾਬ ਦੇ ਖਿਡਾਰੀਆਂ ਨੂੰ ਹੋਰ ਰਾਜਾਂ ਲਈ ਖੇਡਣਾ ਪਿਆ। ਸਾਡੀ ਸਰਕਾਰ ਦਾ ਇਹ ਸੁਪਨਾ ਹੈ ਕਿ ਪੰਜਾਬ ਨੂੰ ਮੁੜ ਪਹਿਲਾਂ ਵਾਂਗ ਹੀ ਲੀਹ 'ਤੇ ਲਿਆਂਦਾ ਜਾਵੇ। ਇਸ ਸਾਲ, ਮੈਂ ਉਭਰਦੇ ਅਤੇ ਉੱਤਮ ਖਿੜ੍ਹਾਰੀਆਂ ਲਈ ਦੋ ਨਵੀਆਂ ਸਕੀਮਾਂ ਦੀ ਤਜਵੀਜ਼ ਰੱਖਣਾ ਚਾਹੁੰਦਾ ਹਾਂ ਅਤੇ ਇਸ ਉਦੇਸ਼ ਲਈ 25 ਕਰੋੜ ਰੁਪਏ ਦਾ ਉਪਬੰਧ ਕਰਨਾ ਚਾਹੁੰਦਾ ਹਾਂ।

51. ਪੰਜਾਬ ਵੱਲੋਂ ਲੌਂਗੋਵਾਲ, ਸੁਨਾਮ (ਸੰਗਰੂਰ) ਵਿਖੇ ਇੱਕ ਉੱਚ ਪੱਧਰੀ ਸਟੇਡੀਅਮ ਸਥਾਪਿਤ ਕਰਨ ਦੀ ਤਜਵੀਜ਼ ਰੱਖੀ ਹੈ ਅਤੇ ਇਸ ਵਾਸਤੇ ਸਾਲ ਦੌਰਾਨ ਢੁੱਕਵਾਂ ਬਜਟ ਉਪਬੰਧ ਕੀਤਾ ਜਾਵੇਗਾ ਅਤੇ ਖੇਡਾਂ ਦਾ ਮਿਆਰ ਵਧਾਉਣ ਲਈ ਮੌਜੂਦਾ ਸਟੇਡੀਅਮਾਂ ਨੂੰ ਵੀ ਅਪਗ੍ਰੇਡ ਕੀਤਾ ਜਾਵੇਗਾ।

**ਮੈਡੀਕਲ ਸਿੱਖਿਆ ਅਤੇ ਖੋਜ**

52. ਮੈਡੀਕਲ ਸਿੱਖਿਆ ਕਿਸੇ ਵੀ ਦੇਸ਼ ਵਿੱਚ ਸਿਹਤ ਸੰਭਾਲ ਸੇਵਾਵਾਂ ਲਈ ਇੱਕ ਮੀਲ ਪੱਥਰ ਹੈ। ਮੈਡੀਕਲ ਕਾਲਜ ਉਹ ਸੰਸਥਾਵਾਂ ਹਨ, ਜਿਨ੍ਹਾਂ ਵਿੱਚ ਵਿਸ਼ਵ ਪੱਧਰੀ ਡਾਕਟਰ ਪੈਦਾ ਕਰਨ ਦੀ ਸਮਰੱਥਾ ਹੈ, ਪਰ ਜਿਨ੍ਹਾਂ ਦੀ ਘਾਟ ਭਾਰਤ ਵਿੱਚ ਹਰ ਘੜੀ ਮਹਿਸੂਸ ਕੀਤੀ ਜਾ ਰਹੀ ਹੈ। ਦੂਜਾ, ਅਸੀਂ ਨਹੀਂ ਚਾਹੁੰਦੇ ਕਿ ਸਾਡੇ ਮੈਡੀਕਲ ਵਿਦਿਆਰਥੀ ਯੂਕਰੇਨ ਵਰਗੇ ਬਾਹਰਲੇ ਦੇਸ਼ਾਂ ਵਿੱਚ ਜਾ ਕੇ ਮੈਡੀਕਲ ਦੀ ਪੜ੍ਹਾਈ ਕਰਨ ਅਤੇ ਇਸ ਲਈ ਅਸੀਂ ਰਾਜ ਵਿੱਚ ਵਧੀਆ ਮੈਡੀਕਲ ਸਿੱਖਿਆ ਈਕੋ-ਸਿਸਟਮ ਮੁਹੱਈਆ ਕਰਵਾਉਣ ਦਾ ਵਾਅਦਾ ਕਰਦੇ ਹਾਂ। ਇਸ ਉਦੇਸ਼ ਨਾਲ, ਸਾਡੀ ਸਰਕਾਰ ਨੇ ਸਮੁੱਚੇ ਪੰਜਾਬ ਦਾ ਸਰਵੇਖਣ ਕਰਕੇ 5 ਸਾਲਾਂ ਦੀ ਮਿਆਦ ਵਿੱਚ 16 ਨਵੇਂ ਮੈਡੀਕਲ ਕਾਲਜ ਜੋ ਵੱਧ ਕੇ 25 ਹੋ ਜਾਣਗੇ ਸਥਾਪਿਤ ਕਰਨ ਦੀ ਤਜਵੀਜ਼ ਰੱਖੀ ਹੈ।

53. ਇਸ ਸਾਲ, ਮੈਂ ਮੈਡੀਕਲ ਸਿੱਖਿਆ ਲਈ 1,033 ਕਰੋੜ ਰੁਪਏ ਦੀ ਤਜਵੀਜ਼ ਰੱਖਦਾ ਹਾਂ ਜੋ ਕਿ ਵਿੱਤੀ ਸਾਲ 2021-22 (ਸੋਧੇ ਅਨੁਮਾਨ) ਵਿਚ 56.60% ਦਾ ਵਾਧਾ ਹੈ। ਰਾਜ ਦੇ ਮੌਜੂਦਾ ਸਰਕਾਰੀ

ਮੈਡੀਕਲ ਕਾਲਜਾਂ ਨੂੰ ਅਪਗ੍ਰੇਡ ਕਰਨ ਅਤੇ ਇਨ੍ਹਾਂ ਕਾਲਜਾਂ ਵਿੱਚ ਐਮਬੀਬੀਐਸ ਦੀਆਂ ਸੀਟਾਂ ਵਧਾਉਣ 'ਤੇ ਵੀ ਗੌਰ ਕੀਤਾ ਜਾਵੇਗਾ। ਮੈਨੂੰ ਇਹ ਐਲਾਨ ਕਰਦਿਆਂ ਖੁਸ਼ੀ ਹੋ ਰਹੀ ਹੈ ਕਿ ਸੰਤ ਬਾਬਾ ਅਤਰ ਸਿੰਘ ਸਟੇਟ ਇੰਸਟੀਚਿਊਟ ਆਫ ਮੈਡੀਕਲ ਸਾਇੰਸਿਜ, ਸੰਗਰੂਰ ਵਿੱਚ 100 ਐਮਬੀਬੀਐਸ ਸੀਟਾਂ ਵਾਲਾ ਇੱਕ ਨਵਾਂ ਮੈਡੀਕਲ ਕਾਲਜ ਸਥਾਪਿਤ ਕੀਤਾ ਜਾ ਰਿਹਾ ਹੈ। ਸੰਗਰੂਰ ਵਿਖੇ ਸੰਤ ਬਾਬਾ ਅਤਰ ਸਿੰਘ ਸਟੇਟ ਇੰਸਟੀਚਿਊਟ ਆਫ ਮੈਡੀਕਲ ਸਾਇੰਸਿਜ, ਮੈਡੀਕਲ ਕਾਲਜ ਲਈ ਵਿੱਤੀ ਸਾਲ 2022-23 ਵਿੱਚ 50 ਕਰੋੜ ਰੁਪਏ ਦਾ ਸ਼ੁਰੂਆਤੀ ਰਾਖਵਾਂਕਰਨ ਕੀਤਾ ਗਿਆ ਹੈ।

54. ਸਾਡੀ ਸਰਕਾਰ ਸਾਹਿਬਜ਼ਾਦਾ ਅਜੀਤ ਸਿੰਘ (ਐਸ.ਏ.ਐਸ.) ਨਗਰ ਵਿਖੇ ਵਿੱਤੀ ਸਾਲ 2022-23 ਦੌਰਾਨ ਅਤਿ ਆਧੁਨਿਕ "ਪੰਜਾਬ ਇੰਸਟੀਚਿਊਟ ਆਫ ਲੀਵਰ ਐਂਡ ਬਾਇਲਰੀ ਸਾਇੰਸਿਜ਼" ਦੀ ਸਥਾਪਨਾ ਕਰੇਗੀ, ਜਿਸ ਲਈ ਢੁੱਕਵਾਂ ਉਪਬੰਧ ਕੀਤਾ ਜਾਵੇਗਾ।

**ਸਿਹਤ**

ਮਾਣਯੋਗ ਸਪੀਕਰ ਸਾਹਿਬ,

***"ਚੰਗੀ ਸਿਹਤ ਸਭ ਤੋਂ ਵੱਡੀ ਦੌਲਤ ਹੈ"***

55. ਕਿਸੇ ਵੀ ਦੇਸ਼ ਦੀ ਸਿਹਤ ਉਸ ਦੇ ਨਾਗਰਿਕਾਂ ਦੁਆਰਾ ਬਰਾਬਰੀ ਵਾਲੀ, ਕਿਫਾਇਤੀ ਅਤੇ ਜਵਾਬਦੇਹ ਸਿਹਤ ਸੰਭਾਲ ਪ੍ਰਣਾਲੀ ਤੱਕ ਪਹੁੰਚ 'ਤੇ ਨਿਰਭਰ ਕਰਦੀ ਹੈ। ਇਹ ਇੱਕ ਮੰਨਿਆ-ਪ੍ਰਮੰਨਿਆ ਤੱਥ ਹੈ ਕਿ ਜੇਬ ਤੋਂ ਵੱਧ ਖਰਚੇ ਲੋਕਾਂ ਨੂੰ ਗਰੀਬੀ ਵੱਲ ਧੱਕ ਰਹੇ ਹਨ।

56. ਮੈਂ ਪੰਜਾਬ ਦੇ ਲੋਕਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਸਭ ਤੋਂ ਜ਼ਰੂਰੀ ਪਰ ਬਹੁਤ ਹੀ ਅਣਗੌਲੇ ਸੈਕਟਰ ਅਰਥਾਤ ਸਿਹਤ ਸੈਕਟਰ ਨੂੰ ਇਸ ਬਜਟ ਵਿੱਚ ਸਭ ਤੋਂ ਵੱਧ ਤਰਜੀਹ ਦਿੱਤੀ ਗਈ ਹੈ। ਸਾਡੀ ਸਰਕਾਰ ਇਹ ਯਕੀਨੀ ਬਣਾਏਗੀ ਕਿ ਪੰਜਾਬ ਵਿੱਚ ਕੋਈ ਵੀ ਵਿਅਕਤੀ ਬੁਨਿਆਦੀ ਸਿਹਤ ਸਹੂਲਤਾਂ ਅਤੇ ਵਿੱਤੀ ਸਾਧਨਾਂ ਦੀ ਘਾਟ ਕਾਰਨ ਇਲਾਜ ਤੋਂ ਵਾਂਝਾ ਨਾ ਰਹੇ। ਮੈਂ ਆਪਣੇ ਆਪ ਨੂੰ ਖੁਸ਼ਕਿਸਮਤ ਸਮਝਦਾ ਹਾਂ ਕਿ ਸਾਡੇ ਆਗੂ ਮਾਣਯੋਗ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਅਗਵਾਈ ਵਾਲੀ ਸਰਕਾਰ ਦਾ ਹਿੱਸਾ ਹਾਂ ਜਿਸ ਵਿਚ ਸਿਹਤ ਖੇਤਰ ਵਿੱਚ ਰਾਜ ਦੇ ਲੋਕਾਂ ਲਈ ਸ਼ੁਰੂ ਕੀਤੀਆਂ ਯੋਜਨਾਵਾਂ ਅਤੇ ਪਹਿਲਕਦਮੀਆਂ ਦਾ ਇੱਕ ਮਜ਼ਬੂਤ ਰੋਡਮੈਪ ਤਿਆਰ ਕੀਤਾ ਗਿਆ ਹੈ। ਮੈਂ ਸਿਹਤ ਖੇਤਰ ਲਈ 4,731 ਕਰੋੜ ਰੁਪਏ ਜੋ ਕਿ ਵਿੱਤੀ ਸਾਲ 2021-22 ਨਾਲੋਂ 23.80% ਦਾ ਵਾਧਾ ਹੈ, ਦਾ ਉਪਬੰਧ ਰੱਖਦੇ ਹੋਏ ਖੁਸ਼ੀ ਮਹਿਸੂਸ ਕਰਦਾ ਹਾਂ।

57. **ਮੁਹੱਲਾ/ਪਿੰਡ ਕਲੀਨਿਕ:** ਸ਼੍ਰੀਮਾਨ ਜੀ, ਸਾਡੀ ਸਰਕਾਰ ਭੂਗੋਲਿਕ ਸਥਿਤੀ, ਲਿੰਗ, ਵਰਗ, ਜਾਤ, ਉਮਰ, ਧਰਮ ਜਾਂ ਕਿਸੇ ਹੋਰ ਕਿਸਮ ਦੇ ਵਿਤਕਰੇ ਦੀ ਪਰਵਾਹ ਕੀਤੇ ਬਿਨਾਂ ਪੰਜਾਬ ਦੇ ਲੋਕਾਂ ਨੂੰ ਸਿਹਤ ਸੰਭਾਲ "ਸੇਵਾਵਾਂ ਦੀ ਪਹੁੰਚ ਘਰ-ਘਰ" ਤੱਕ ਯਕੀਨੀ ਬਣਾਉਣ ਵਿੱਚ ਵਿਸ਼ਵਾਸ ਰੱਖਦੀ ਹੈ। ਅਸੀਂ ਪੰਜਾਬ

ਦੇ ਦੂਰ-ਦੁਰਾਡੇ ਰਹਿਣ ਵਾਲੇ ਲੋਕਾਂ ਤੱਕ ਡਾਕਟਰੀ ਦੇਖਭਾਲ ਦਾ ਵਿਸਤਾਰ ਕਰਨ ਲਈ ਦ੍ਰਿੜ ਵਚਨਬੱਧਤਾ ਰੱਖਦੇ ਹਾਂ ਤਾਂ ਜੋ ਨਾਗਰਿਕ ਇੱਕ ਸਨਮਾਨਜਨਕ ਜੀਵਨ ਜਿਊਣ ਦੀ ਇਸ ਬੁਨਿਆਦੀ ਲੋੜ ਦਾ ਖੁਦ ਨੂੰ ਹੱਕਦਾਰ ਮਹਿਸੂਸ ਕਰ ਸਕਣ। ਇਹ ਸਰਕਾਰ ਜਨਤਕ ਸਿਹਤ ਸੇਵਾਵਾਂ ਦਾ ਜ਼ਮੀਨੀ ਪੱਧਰ ਤੱਕ ਵਿਕੇਂਦਰੀਕਰਣ ਕਰਨ ਲਈ "ਮੁਹੱਲਾ/ਪਿੰਡ ਕਲੀਨਿਕ" ਸਥਾਪਿਤ ਕਰਨ ਦੀ ਤਜਵੀਜ਼ ਰੱਖਦੀ ਹੈ। (ਥੰਪਿੰਗ) ਇਸ ਸਾਲ ਸਰਕਾਰ ਨੇ 117 ਮੁਹੱਲਾ ਕਲੀਨਿਕ ਸਥਾਪਿਤ ਕਰਨ ਦੀ ਯੋਜਨਾ ਬਣਾਈ ਹੈ ਜਿਸ ਲਈ 77 ਕਰੋੜ ਰੁਪਏ ਦੀ ਸ਼ੁਰੂਆਤੀ ਉਪਬੰਧ ਦੀ ਤਜਵੀਜ਼ ਰੱਖੀ ਜਾ ਰਹੀ ਹੈ। ਮੈਂ ਇਹ ਐਲਾਨ ਕਰਨਾ ਚਾਹੁੰਦਾ ਹਾਂ ਕਿ 15 ਅਗਸਤ, 2022 ਤੱਕ 75 ਅਜਿਹੇ ਮੁਹੱਲਾ ਕਲੀਨਿਕ ਕਾਰਜਸ਼ੀਲ ਹੋ ਜਾਣਗੇ। (ਥੰਪਿੰਗ)

58. **ਫਰਿਸ਼ਤੇ:** ਸੜਕ ਹਾਦਸਿਆਂ ਵਿੱਚ ਸਮੇਂ ਸਿਰ ਡਾਕਟਰੀ ਸਹਾਇਤਾ ਦੀ ਘਾਟ ਕਾਰਨ ਮੌਤਾਂ ਇੱਕ ਦੁਖ ਭਰਿਆ ਅਨੁਭਵ ਹੁੰਦਾ ਹੈ। 'ਆਪ' ਸਰਕਾਰ ਇਸ ਨੂੰ ਲੈ ਕੇ ਬੇਹੱਦ ਸੰਵੇਦਨਸ਼ੀਲ ਹੈ ਅਤੇ ਇਹ ਯਕੀਨੀ ਬਣਾਉਣ ਦੀ ਕੋਸ਼ਿਸ਼ ਕਰੇਗੀ ਕਿ ਸੜਕ ਹਾਦਸੇ ਦਾ ਸ਼ਿਕਾਰ ਹੋਏ ਹਰ ਵਿਅਕਤੀ ਨੂੰ ਬਚਾਇਆ ਜਾ ਸਕੇ। ਇਸ ਲਈ ਨਵੀਂ ਦਿੱਲੀ ਵਿੱਚ 'ਫਰਿਸ਼ਤੇ' ਸਕੀਮ ਦੀ ਤਰਜ਼ 'ਤੇ ਪੰਜਾਬ ਵਿੱਚ ਇੱਕ ਸਕੀਮ ਸ਼ੁਰੂ ਕੀਤੀ ਜਾਵੇਗੀ, ਜਿਸ ਤਹਿਤ ਕੋਈ ਵੀ ਸੜਕ ਹਾਦਸੇ ਦੇ ਪੀੜਤ/ਪੀੜਤਾਂ ਨੂੰ ਲਿਜਾ ਕੇ ਕਿਸੇ ਵੀ ਹਸਪਤਾਲ ਵਿੱਚ ਦਾਖ਼ਲ ਕਰਵਾ ਸਕਦਾ ਹੈ। ਸੜਕ ਹਾਦਸਿਆਂ ਦੇ ਪੀੜਤਾਂ ਦਾ ਮੁਫਤ ਇਲਾਜ ਕੀਤਾ ਜਾਵੇਗਾ ਅਤੇ ਸਾਰਾ ਖਰਚਾ ਪੰਜਾਬ ਸਰਕਾਰ ਵੱਲੋਂ ਚੁੱਕਿਆ ਜਾਵੇਗਾ। ਸਹਾਇਤਾ ਕਰਨ ਵਾਲੇ ਨੂੰ ਸਰਕਾਰ ਵੱਲੋਂ ਸਨਮਾਨਿਤ ਕੀਤਾ ਜਾਵੇਗਾ। (ਥੰਪਿੰਗ)

59. **ਐਸਟੇਟ ਮੈਨੇਜਮੈਂਟ ਯੂਨਿਟ (ਈ.ਐਮ.ਯੂ.) ਦੀ ਸਥਾਪਨਾ:** ਬੇਹਤਰੀਨ ਅੰਦਰੂਨੀ ਸਿਹਤ ਸਹੂਲਤਾਂ ਪ੍ਰਦਾਨ ਕਰਨ ਲਈ ਬੁਨਿਆਦੀ ਢਾਂਚੇ ਦੀ ਸਿਰਜਣਾ ਇੱਕ ਮਹੱਤਵਪੂਰਨ ਲੋੜ ਹੈ, ਪਰ, ਅਜਿਹੇ ਬੁਨਿਆਦੀ ਢਾਂਚੇ ਦੇ ਨਿਰਮਾਣਕਰਤਾਵਾਂ ਅਤੇ ਸੰਚਾਲਕਾਂ ਵਿਚਕਾਰ ਤਾਲਮੇਲ ਨਾ ਹੋਣ ਕਾਰਨ, ਇਹਨਾਂ ਸਹੂਲਤਾਂ ਦੀ ਨਿਰੰਤਰਤਾ ਅਤੇ ਸਾਂਭ-ਸੰਭਾਲ ਨੂੰ ਅਕਸਰ ਅਣਡਿੱਠ ਕੀਤਾ ਜਾਂਦਾ ਹੈ। ਸਰਕਾਰ ਨੇ ਇੱਕ ਐਸਟੇਟ ਮੈਨੇਜਮੈਂਟ ਯੂਨਿਟ (ਈ.ਐਮ.ਯੂ.) ਸਥਾਪਿਤ ਕਰਨ ਦਾ ਪ੍ਰਸਤਾਵ ਰੱਖਿਆ ਹੈ ਜੋ ਹਸਪਤਾਲਾਂ/ਸਿਹਤ ਸਹੂਲਤਾਂ ਦੀਆਂ ਬੁਨਿਆਦੀ ਉਪ-ਢਾਂਚਾ ਲੋੜਾਂ ਦੀ ਸਾਂਭ-ਸੰਭਾਲ ਅਤੇ ਰੱਖ-ਰਖਾਅ ਨੂੰ ਵਿਸ਼ੇਸ਼ ਤੌਰ 'ਤੇ ਦੇਖੇਗਾ ਅਤੇ ਸਮਾਂਬੱਧ ਢੰਗ ਨਾਲ ਅਜਿਹੀਆਂ ਕਮੀਆਂ ਨੂੰ ਦੂਰ ਕਰੇਗਾ। ਸ਼ੁਰੂਆਤ ਵਿੱਚ ਯੂਨਿਟ ਰਾਜ ਸਰਕਾਰ ਦੁਆਰਾ ਚਲਾਇਆ ਜਾਵੇਗਾ ਅਤੇ ਬਾਅਦ ਵਿੱਚ ਇਸ ਨੂੰ ਅਜਿਹੀਆਂ ਸਹੂਲਤਾਂ ਦੇ ਪੇਸ਼ੇਵਰ ਪ੍ਰਬੰਧਨ ਵਾਲੀ ਕਿਸੇ ਵਿਸ਼ੇਸ਼ ਏਜੰਸੀ ਨੂੰ ਸੌਂਪਿਆ ਜਾਵੇਗਾ।

60. ਵੱਖ-ਵੱਖ ਮੌਜੂਦਾ ਸਿਹਤ ਸਕੀਮਾਂ ਜਿਵੇਂ ਕਿ ਟਰਾਮਾ ਸੈਂਟਰਾਂ ਦੀ ਸਥਾਪਨਾ, ਆਯੂਸ਼, ਆਯੂਸ਼ਮਾਨ ਭਾਰਤ-ਸਰਬੱਤ ਸਿਹਤ ਬੀਮਾ ਯੋਜਨਾ, ਕੈਂਸਰ ਰਾਹਤ ਕੋਸ਼ ਸਕੀਮ, ਕੈਂਸਰ ਦੇ ਇਲਾਜ ਦੇ ਬੁਨਿਆਦੀ ਢਾਂਚੇ

ਦੀ ਸਿਰਜਣਾ ਅਤੇ ਐਮਰਜੈਂਸੀ ਰਿਸਪਾਂਸ ਸੇਵਾ ਤੋਂ ਇਲਾਵਾ ਇਸ ਨਾਜ਼ੁਕ ਸਿਹਤ ਸੈਕਟਰ ਵਿੱਚ ਕਮੀਆਂ ਨੂੰ ਦੂਰ ਕਰਨ ਲਈ ਚੋਖੀ ਰਾਸ਼ੀ ਦੀ ਤਜਵੀਜ਼ ਰੱਖੀ ਜਾ ਰਹੀ ਹੈ। (ਥੰਪਿੰਗ)

61. ਸਾਡੀ ਸਰਕਾਰ ਆਉਣ ਵਾਲੇ ਦੋ ਸਾਲਾਂ ਵਿਚ ਪਟਿਆਲਾ ਅਤੇ ਫਰੀਦਕੋਟ ਵਿਖੇ ਦੋ ਸੁਪਰ ਸਪੈਸ਼ੇਲਿਟੀ ਹਸਪਤਾਲ ਸਥਾਪਿਤ ਕਰੇਗੀ। ਇਸੇ ਤਰ੍ਹਾਂ ਸਾਲ 2027 ਤੱਕ ਤਿੰਨ ਹੋਰ ਸੁਪਰ ਸਪੈਸ਼ੇਲਿਟੀ ਹਸਪਤਾਲ ਸ਼ੁਰੂ ਕੀਤੇ ਜਾਣਗੇ।(ਥੰਪਿੰਗ)

**ਖੇਤੀਬਾੜੀ**

ਮਾਣਯੋਗ ਸਪੀਕਰ ਸਾਹਿਬ,

62. ਪੰਜਾਬ ਦਾ ਖੇਤੀਬਾੜੀ ਖੇਤਰ ਇੱਕ ਚੁਰਾਹੇ 'ਤੇ ਖੜ੍ਹਾ ਹੈ। ਇੱਕ ਪਾਸੇ ਸਾਨੂੰ ਕਿਸਾਨਾਂ ਦੀ ਆਮਦਨ ਵਧਾਉਣ ਦੀ ਲੋੜ ਹੈ, ਦੂਜੇ ਪਾਸੇ ਪੰਜਾਬ ਨੂੰ ਮਾਰੂਥਲ ਬਣਨ ਤੋਂ ਬਚਾਉਣਾ ਸਾਡਾ ਫ਼ਰਜ਼ ਬਣਦਾ ਹੈ। ਜਦੋਂ ਕਿਸਾਨਾਂ ਨੇ ਤਿੰਨ ਖੇਤੀ ਕਾਨੂੰਨਾਂ ਵਿਰੁੱਧ ਸਹੀ ਢੰਗ ਨਾਲ ਆਪਣੀ ਆਵਾਜ਼ ਬੁਲੰਦ ਕੀਤੀ ਤਾਂ ਭਾਰਤ ਸਰਕਾਰ ਵੱਲੋਂ ਕਿਸਾਨਾਂ ਨਾਲ ਕਿਹੋ ਜਿਹਾ ਸਲੂਕ ਕੀਤਾ ਗਿਆ, ਇਹ ਕਿਸੇ ਤੋਂ ਲੁਕਿਆ ਨਹੀਂ ਹੈ। ਮੈਂ, ਸਾਡੀ ਸਰਕਾਰ ਦੀ ਤਰਫੋਂ, ਉਨ੍ਹਾਂ ਦੇ ਸੰਕਲਪ ਅਤੇ ਦ੍ਰਿੜ੍ਹਤਾ ਲਈ ਉਨ੍ਹਾਂ ਨੂੰ ਸਲਾਮ ਕਰਦਾ ਹਾਂ; ਮੈਂ ਉਨ੍ਹਾਂ ਲੋਕਾਂ ਨੂੰ ਵੀ ਸ਼ਰਧਾਂਜਲੀ ਭੇਟ ਕਰਦਾ ਹਾਂ ਜਿਨ੍ਹਾਂ ਨੇ ਬਹਾਦਰੀ ਨਾਲ ਅਸੰਵੇਦਨਸ਼ੀਲ ਸਰਕਾਰ ਦੀ ਖਿਲਾਫ਼ਤ ਕਰਦਿਆਂ ਆਪਣੀਆਂ ਜਾਨਾਂ ਗਵਾਈਆਂ।

63. ਇਹ ਮਹਿਸੂਸ ਕਰਦੇ ਹੋਏ ਕਿ ਇਹ ਸਿਰਫ ਗੱਲਾਂ ਕਰਨ ਦਾ ਨਹੀਂ ਸਗੋਂ ਕਾਰਵਾਈ ਕਰਨ ਦਾ ਸਮਾਂ ਹੈ, ਮਾਣਯੋਗ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਸਾਹਿਬ ਨੇ ਪਹਿਲੀ ਵਾਰ ਪੰਜਾਬ ਦੀ ਖੇਤੀ ਨੂੰ ਮੁੜ ਸੁਰਜੀਤ ਕਰਨ ਲਈ ਨਵੀਆਂ ਸਕੀਮਾਂ ਸ਼ੁਰੂ ਕੀਤੀਆਂ ਹਨ। ਖੇਤੀਬਾੜੀ ਸੈਕਟਰ ਲਈ ਸਰਕਾਰ ਦੀ ਤਰਜੀਹ ਨੂੰ ਦਰਸਾਉਂਦੇ ਹੋਏ, ਮੈਂ ਵਿੱਤੀ ਸਾਲ 2022-23 ਵਿੱਚ 11,560 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ।

64. **ਝੋਨੇ ਦੀ ਸਿੱਧੀ ਬਿਜਾਈ (ਡੀ.ਐਸ.ਆਰ):** ਅਧਿਐਨ ਦਰਸਾਉਂਦੇ ਹਨ ਕਿ ਝੋਨੇ ਦੀ ਕਾਸ਼ਤ ਦੀ ਕੱਦੂ ਤਕਨੀਕ ਦੇ ਮੁਕਾਬਲੇ ਡੀ.ਐਸ.ਆਰ ਵਿਧੀ ਵਿੱਚ 20% ਪਾਣੀ ਬਚਾਉਣ ਦੀ ਸਮਰੱਥਾ ਰੱਖਦੀ ਹੈ। ਕਿਸਾਨਾਂ ਨੂੰ ਡੀ.ਐਸ.ਆਰ ਤਕਨੀਕ ਲਈ ਉਤਸ਼ਾਹਿਤ ਕਰਨ ਲਈ, ਸਾਡੇ ਮੁੱਖ ਮੰਤਰੀ ਨੇ ਇਸ ਤੇ ਅਮਲ ਕਰਨ ਵਾਲੇ ਕਿਸਾਨਾਂ ਨੂੰ 1500 ਰੁਪਏ ਪ੍ਰਤੀ ਏਕੜ ਦੇ ਵਿੱਤੀ ਪ੍ਰੋਤਸਾਹਨ ਦਾ ਐਲਾਨ ਕੀਤਾ ਹੈ। ਉਮੀਦ ਹੈ ਕਿ ਇਸ ਉੱਦਮ ਨਾਲ ਆਉਣ ਵਾਲੇ ਸਾਲਾਂ ਵਿਚ ਸਾਕਾਰਾਤਮਕ ਨਤੀਜੇ ਸਾਹਮਣੇ ਆਉਣਗੇ ਅਤੇ ਮੈਂ ਕਿਸਾਨਾਂ ਨੂੰ ਪਾਣੀ ਦੀ ਬਚਤ ਤਕਨੀਕ ਅਪਣਾਉਣ ਲਈ ਉਤਸ਼ਾਹਿਤ ਕਰਨ ਲਈ, ਵਿੱਤੀ ਸਾਲ 2022-23 ਲਈ ਡੀ.ਐਸ.ਆਰ ਲਈ 450 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ।

65. **ਮੂੰਗੀ ਦੀ ਖੇਤੀ 'ਤੇ ਘੱਟੋ-ਘੱਟ ਸਮਰਥਨ ਮੁੱਲ (ਐਮ.ਐਸ.ਪੀ):** 'ਆਪ' ਸਰਕਾਰ ਨੇ ਘੱਟੋ-ਘੱਟ ਸਮਰਥਨ ਮੁੱਲ 'ਤੇ ਮੂੰਗੀ ਦੀ ਖਰੀਦ ਕਰਨ ਦਾ ਇਤਿਹਾਸਕ ਫੈਸਲਾ ਲਿਆ ਹੈ। ਇਹ ਕਿਸਾਨਾਂ ਨੂੰ ਰਵਾਇਤੀ 2 ਫਸਲਾਂ ਭਾਵ ਝੋਨੇ-ਕਣਕ ਦੇ ਚੱਕਰ ਤੋਂ 3 ਫਸਲਾਂ ਦੀ ਕਾਸ਼ਤ ਕਰਨ ਲਈ ਪ੍ਰੇਰਿਤ ਕਰੇਗਾ। ਇਹ 65 ਦਿਨਾਂ ਦੀ ਫਸਲ ਕਿਸਾਨਾਂ ਦੀ ਆਮਦਨ ਵਿੱਚ ਵਾਧਾ ਕਰੇਗੀ, ਵਿਭਿੰਨਤਾ ਨੂੰ ਉਤਸ਼ਾਹਿਤ ਕਰੇਗੀ ਅਤੇ ਪਾਣੀ ਅਤੇ ਮਿੱਟੀ ਦੀ ਸੰਭਾਲ ਕਰੇਗੀ। ਇਸ ਮੰਤਵ ਨੂੰ ਲਾਗੂ ਕਰਨ ਲਈ ਅਦਾਰੇ ਮਾਰਕਫੈਡ ਨੂੰ 66 ਕਰੋੜ ਰੁਪਏ ਦੇ ਗੈਪ ਫੰਡਿੰਗ ਦੀ ਰਾਸ਼ੀ ਦਾ ਪ੍ਰਸਤਾਵ ਰੱਖਿਆ ਜਾ ਰਿਹਾ ਹੈ। ਇਸ ਤੋਂ ਇਲਾਵਾ, ਮੈਨੂੰ ਇਹ ਐਲਾਨ ਕਰਦੇ ਹੋਏ ਖੁਸ਼ੀ ਹੋ ਰਹੀ ਹੈ ਕਿ ਨੈਸ਼ਨਲ ਐਗਰੀਕਲਚਰਲ ਕੋਆਪ੍ਰੇਟਿਵ ਮਾਰਕੀਟਿੰਗ ਫੈਡਰੇਸ਼ਨ ਆਫ ਇੰਡੀਆ (ਨੈਫੇਡ) ਨੇ ਆਪਣੀ ਮੁੱਲ ਸਮਰਥਨ ਪ੍ਰਣਾਲੀ ਦੇ ਤਹਿਤ ਅੰਸ਼ਕ ਤੌਰ 'ਤੇ ਪੰਜਾਬ ਤੋਂ ਮੂੰਗੀ ਦੀ ਖਰੀਦ ਕਰਨ ਲਈ ਆਪਣੀ ਸਹਿਮਤੀ ਦਿੱਤੀ ਹੈ।

66. **ਪਰਾਲੀ ਸਾੜਨ ਨੂੰ ਰੋਕਣਾ:** ਅਸੀਂ ਜਾਣਦੇ ਹਾਂ ਕਿ ਕਿਸਾਨਾਂ ਵੱਲੋਂ ਝੋਨੇ ਦੀ ਪਰਾਲੀ ਨੂੰ ਸਾੜਨਾ ਤਰਕਹੀਣ ਨਹੀਂ ਹੈ ਅਤੇ ਉਨ੍ਹਾਂ ਨੂੰ ਆਪਣੇ ਖੇਤਾਂ ਨੂੰ ਸਹੀ ਸਮੇਂ 'ਤੇ ਅਗਲੀ ਫ਼ਸਲ ਲਈ ਤਿਆਰ ਕਰਨਾ ਹੁੰਦਾ ਤਾਂ ਜੋ ਝਾੜ ਦੇ ਨੁਕਸਾਨ ਤੋਂ ਬਚਿਆ ਜਾ ਸਕੇ। ਇਹ ਹਵਾ ਪ੍ਰਦੂਸ਼ਣ ਦਾ ਕਾਰਨ ਬਣਦਾ ਹੈ ਅਤੇ ਰਾਜ ਭਰ ਦੇ ਲੋਕਾਂ ਦੀ ਸਿਹਤ 'ਤੇ ਨਕਾਰਾਤਮਕ ਪ੍ਰਭਾਵ ਪਾਉਂਦਾ ਹੈ। ਹੋਰ ਅਧਿਐਨਾਂ ਤੋਂ ਪਤਾ ਲਗਦਾ ਹੈ ਕਿ ਪਰਾਲੀ ਸਾੜਨਾ ਮਿੱਟੀ ਦੀ ਸਿਹਤ ਲਈ ਵੀ ਚੰਗਾ ਨਹੀਂ ਹੈ। ਇਸ ਲਈ ਇਹ ਸਰਕਾਰ ਇਸ 'ਤੇ ਕਾਬੂ ਪਾਉਣ ਲਈ ਸਿਰਫ ਸਕਾਰਾਤਮਕ ਟੀਚੇ ਵਾਲੀਆਂ ਕਾਰਵਾਈਆਂ ਹੀ ਕਰੇਗੀ। ਮੈਂ ਪਰਾਲੀ ਸਾੜਨ ਲਈ ਵੱਖ-ਵੱਖ ਸੰਭਾਵਨਾਵਾਂ ਅਤੇ ਹੱਲ ਲੱਭਣ ਲਈ ਇਸ ਬਜਟ ਵਿੱਚ 200 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ। (ਥੰਪਿੰਗ)

67. **ਕਿਸਾਨਾਂ ਨੂੰ ਮੁਫਤ ਬਿਜਲੀ:** ਮਾਨਯੋਗ ਸਪੀਕਰ ਸਾਹਿਬ, ਜਿਹੜਾ ਕਈ ਵਾਰ ਰੌਲਾ ਪਾਇਆ ਜਾਂਦਾ ਹੈ ਕਿ ਆਮ ਆਦਮੀ ਪਾਰਟੀ ਦੀ ਸਰਕਾਰ ਕਿਸਾਨਾਂ ਨੂੰ ਮਿਲ ਰਹੀ ਸਬਸਿਡੀ ਬੰਦ ਕਰੇਗੀ, ਮੈਂ ਇਨ੍ਹਾਂ ਸਾਰੇ ਕਿਆਸਾਂ ਨੂੰ ਇਕ ਪਾਸੇ ਰੱਖਣਾ ਚਾਹੁੰਦਾ ਹਾਂ। 'ਆਪ' ਸਰਕਾਰ ਆਪਣੇ ਕਿਸਾਨਾਂ ਦੇ ਨਾਲ ਖੜ੍ਹਨ ਦਾ ਵਾਅਦਾ ਕਰਦੀ ਹੈ ਅਤੇ ਖੇਤੀਬਾੜੀ ਸੈਕਟਰ ਲਈ ਮੁਫਤ ਬਿਜਲੀ ਪ੍ਰਦਾਨ ਕਰਦੀ ਰਹੇਗੀ। ਮੈਂ ਇਸ ਵਿੱਤੀ ਸਾਲ 2022-23 ਵਿੱਚ 6,947 ਕਰੋੜ ਰੁਪਏ ਦੇ ਬਜਟ ਉਪਬੰਧ ਦਾ ਪ੍ਰਸਤਾਵ ਰੱਖ ਰਿਹਾ ਹਾਂ। (ਥੰਪਿੰਗ)

68. ਖੇਤੀ ਵਿਭਿੰਨਤਾ ਬਾਰੇ ਕੋਈ ਵੀ ਗੱਲ ਬਾਗਬਾਨੀ ਤੋਂ ਬਿਨਾਂ ਅਧੂਰੀ ਹੈ। ਇਸ ਸਰਕਾਰ ਦੀ ਤਰਜੀਹ ਪਿਛਲੇ ਵਿੱਤੀ ਸਾਲ ਦੇ ਮੁਕਾਬਲੇ ਬਾਗਬਾਨੀ ਲਈ ਉਪਬੰਧ ਨੂੰ ਦੁੱਗਣਾ ਕਰਨ ਦੇ ਪ੍ਰਸਤਾਵ ਵਿੱਚੋਂ ਸਪਸ਼ਟ ਰੂਪ ਨਾਲ ਝਲਕਦੀ ਹੈ।

69. ਇੰਡਵਿਜੁਅਲ ਕਵਿੱਕ ਫ੍ਰੀਜ਼ਿੰਗ (ਆਈ. ਕਿਊ. ਐਫ.) ਤਕਨਾਲੋਜੀ ਮੌਸਮੀ ਫਲਾਂ ਅਤੇ ਸਬਜ਼ੀਆਂ ਨੂੰ ਸੁਰੱਖਿਅਤ ਰੱਖਣ ਲਈ ਢੁਕਵੀਂ ਹੈ। ਆਈ. ਕਿਊ. ਐਫ. ਫਲਾਂ ਅਤੇ ਸਬਜ਼ੀਆਂ ਉਨੀਆਂ ਹੀ ਪੋਸ਼ਿਕ ਰਹਿੰਦੀਆਂ ਹਨ ਜਿਵੇਂ ਉਹ ਤਾਜ਼ੇ ਰੂਪ ਵਿੱਚ ਹੁੰਦੀਆਂ ਹਨ। ਪਿੰਡ ਵੇਰਕਾ, ਅੰਮ੍ਰਿਤਸਰ ਵਿਖੇ ਇੱਕ ਨਵਾਂ ਕਵਿੱਕ ਫ੍ਰੀਜ਼ਿੰਗ ਸੈਂਟਰ ਸਥਾਪਿਤ ਕਰਨ ਦੀ ਤਜਵੀਜ਼ ਹੈ। ਮੈਂ ਵਿੱਤੀ ਸਾਲ 2022-23 ਵਿੱਚ 7 ਕਰੋੜ ਰੁਪਏ ਦੇ ਸ਼ੁਰੂਆਤੀ ਖਰਚੇ ਦਾ ਪ੍ਰਸਤਾਵ ਰੱਖਦਾ ਹਾਂ। ਇਸ ਤੋਂ ਇਲਾਵਾ ਮਲਸੀਆਂ, ਜਲੰਧਰ ਵਿਖੇ ਇੱਕ ਏਕੀਕ੍ਰਿਤ ਹਾਈ-ਟੈਕ ਸਬਜ਼ੀਆਂ ਦੇ ਉਤਪਾਦਨ ਅਤੇ ਤਕਨਾਲੋਜੀ ਪ੍ਰਸਾਰ ਕੇਂਦਰ ਲਈ, ਮੈਂ ਇਸ ਵਿੱਤੀ ਸਾਲ ਵਿੱਚ ਸ਼ੁਰੂ ਕਰਨ ਲਈ 11 ਕਰੋੜ ਰੁਪਏ ਦਾ ਪ੍ਰਸਤਾਵ ਰੱਖਦਾ ਹਾਂ।

70. ਅਜਾਈਂ ਜਾਣ ਵਾਲੇ ਪਾਣੀ, ਛੱਪੜ ਦੇ ਪਾਣੀ, ਮੀਂਹ ਦੇ ਪਾਣੀ ਦੀ ਸੰਭਾਲ ਅਤੇ ਧਰਤੀ ਹੇਠਲੇ ਪਾਣੀ ਦੇ ਰਿਚਾਰਜ ਨੂੰ ਵਧਾਉਣ ਲਈ, 4 ਨਵੀਆਂ ਸਕੀਮਾਂ ਸ਼ੁਰੂ ਕੀਤੀਆਂ ਗਈਆਂ ਹਨ ਅਤੇ ਮੈਂ ਵਿੱਤੀ ਸਾਲ 2022-23 ਵਿੱਚ ਇਹਨਾਂ ਨਵੀਆਂ ਸਕੀਮਾਂ ਦੇ ਤਹਿਤ 21 ਕਰੋੜ ਰੁਪਏ ਦੇ ਸ਼ੁਰੂਆਤੀ ਰਾਖਵੇਂਕਰਨ ਦਾ ਪ੍ਰਸਤਾਵ ਰੱਖਦਾ ਹਾਂ। ਇਸ ਤੋਂ ਇਲਾਵਾ, ਇਹ ਸਰਕਾਰ ਮਾਈਕਰੋ ਸਿੰਚਾਈ 'ਤੇ ਰਾਸ਼ਟਰੀ ਮਿਸ਼ਨ ਸਮੇਤ ਭੂਮੀ ਅਤੇ ਪਾਣੀ ਦੀ ਸੰਭਾਲ ਦੇ ਖੇਤਰ ਵਿੱਚ ਮੌਜੂਦਾ ਯੋਜਨਾਵਾਂ ਜਾਰੀ ਰੱਖੇਗੀ ਅਤੇ ਉਨ੍ਹਾਂ ਨੂੰ ਵਧੇਰੇ ਮਜ਼ਬੂਤ ਕਰੇਗੀ।

71. ਖੇਤੀਬਾੜੀ ਦਾ ਡਿਜ਼ੀਟਾਈਜ਼ੇਸ਼ਨ: ਸਾਡੇ ਕਿਸਾਨਾਂ ਨੂੰ ਮੁਕੰਮਲ ਸੇਵਾਵਾਂ ਪ੍ਰਦਾਨ ਕਰਨ ਦੇ ਉਦੇਸ਼ ਨਾਲ, ਮੇਰੀ ਸਰਕਾਰ ਨੇ ਖੇਤੀਬਾੜੀ ਖੇਤਰ ਵਿੱਚ ਵਿਆਪਕ ਡਿਜ਼ੀਟਾਈਜ਼ੇਸ਼ਨ ਦੀ ਸ਼ੁਰੂਆਤ ਕੀਤੀ ਹੈ।ਇਸ ਵਿੱਚ ਕਿਸਾਨਾਂ ਦੀਆਂ ਪ੍ਰੋਫਾਈਲਾਂ ਦਾ ਡਿਜ਼ੀਟਾਈਜੇਸ਼ਨ, ਉਨ੍ਹਾਂ ਦੇ ਜ਼ਮੀਨੀ ਰਿਕਾਰਡਾਂ ਦਾ ਡਿਜ਼ੀਟਾਈਜੇਸ਼ਨ ਅਤੇ ਉਪਜ ਦੀ ਆਮਦਨ ਔਨਲਾਈਨ ਟ੍ਰਾਂਸਫਰ ਸ਼ਾਮਲ ਹੈ। ਇਹ ਕਿਸਾਨਾਂ ਨੂੰ ਖੇਤੀਬਾੜੀ ਵਿਵਸਥਾ ਵਿੱਚ ਆਧੁਨਿਕ ਤਕਨੀਕੀ ਤਰੱਕੀ ਦੇ ਲਾਭ ਲੈਣ ਵਿੱਚ ਸਹਾਇਤਾ ਕਰੇਗਾ।

**ਸਹਿਕਾਰਤਾ**

72. ਸਹਿਕਾਰਤਾ ਉਹ ਪ੍ਰਣਾਲੀ ਹੈ ਜੋ ਭਾਈਚਾਰੇ ਦੇ ਵਿਕਾਸ, ਅਧਿਕਾਰਤਾ ਅਤੇ ਖੁਸ਼ਹਾਲੀ ਨੂੰ ਯਕੀਨੀ ਬਣਾਉਂਦੀ ਹੈ। ਸਹਿਕਾਰੀ ਏਜੰਸੀਆਂ ਨੇ ਪੰਜਾਬ ਵਿੱਚ ਬੈਂਕਿੰਗ, ਖੇਤੀਬਾੜੀ, ਡੇਅਰੀ ਅਤੇ ਫੂਡ ਪ੍ਰੋਸੈਸਿੰਗ ਸਮੇਤ ਵੱਖ-ਵੱਖ ਖੇਤਰਾਂ ਵਿੱਚ ਬੇਮਿਸਾਲ ਭੂਮਿਕਾ ਨਿਭਾਈ ਹੈ। ਸਹਿਕਾਰਤਾ ਖੇਤਰ ਨੂੰ ਹੁਲਾਰਾ ਦੇਣ ਲਈ, ਮੈਂ 1,170 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ, ਜੋ ਕਿ ਪਿਛਲੇ ਵਿੱਤੀ ਸਾਲ ਦੇ ਮੁਕਾਬਲੇ 35.67% ਦਾ ਵਾਧਾ ਹੈ। (ਥੰਪਿੰਗ)

73. ਭੰਡਾਰਨ ਦੀ ਕਵਰਡ ਸਮਰੱਥਾ ਨੂੰ ਵਧਾਉਣ ਲਈ, ਕੇਂਦਰੀ ਪੂਲ ਕਣਕ ਦੇ ਸਟਾਕ ਨੂੰ ਸਟੋਰ ਕਰਨ ਲਈ ਨਾਬਾਰਡ ਤੋਂ ਸਹਾਇਤਾ ਪ੍ਰਾਪਤ ਨਵੇਂ ਪ੍ਰੋਜੈਕਟ ਦੇ ਤਹਿਤ 13 ਸਥਾਨਾਂ 'ਤੇ ਮਾਰਕਫੈਡ ਦੁਆਰਾ ਨਵੇਂ ਗੁਦਾਮ ਸਥਾਪਿਤ ਕੀਤੇ ਜਾਣਗੇ ਅਤੇ ਵਿੱਤੀ ਸਾਲ 2022-23 ਦੇ ਬਜਟ ਵਿੱਚ 56 ਕਰੋੜ ਰੁਪਏ ਦੀ

ਰਕਮ ਦਾ ਰਾਖਵਾਂਕਰਨ ਕੀਤਾ ਜਾ ਰਿਹਾ ਹੈ। ਇਸ ਤੋਂ ਇਲਾਵਾ, ਮੂੰਗੀ ਦੀ ਸੁਖਾਲੀ ਖਰੀਦ ਲਈ ਮਾਰਕਫੈਡ ਦੀ ਸਹਾਇਤਾ ਲਈ, ਸਰਕਾਰ ਨੇ ਪਹਿਲਾਂ ਹੀ 400 ਕਰੋੜ ਰੁਪਏ ਦੀ ਰਾਜ ਗਾਰੰਟੀ ਦਿੱਤੀ ਹੈ, ਜਿਸ ਨਾਲ ਮਾਰਕਫੈੱਡ ਇਸ ਉਦੇਸ਼ ਲਈ ਕਰਜ਼ਾ ਜੁਟਾ ਸਕਦਾ ਹੈ।

74. 'ਆਪ' ਸਰਕਾਰ ਸਾਰੇ ਖੇਤਰਾਂ ਦੀ ਭਲਾਈ ਨੂੰ ਸਮਰਪਿਤ ਹੈ ਅਤੇ ਪਿਛਲੀਆਂ ਸਰਕਾਰਾਂ ਦੇ ਉਲਟ ਆਪਣੀ ਜ਼ਿੰਮੇਵਾਰੀ ਤੋਂ ਪਿੱਛੇ ਨਹੀਂ ਹਟਦੀ। ਸਹਿਕਾਰੀ ਬੈਂਕਿੰਗ ਢਾਂਚੇ ਦੀ, ਖਾਸ ਤੌਰ 'ਤੇ ਖੇਤੀਬਾੜੀ ਖੇਤਰ ਨਾਲ ਸਬੰਧਿਤ, ਮਹੱਤਤਾ ਨੂੰ ਧਿਆਨ ਵਿੱਚ ਰੱਖਦੇ ਹੋਏ, ਇਸ ਸਰਕਾਰ ਨੇ ਪੰਜਾਬ ਰਾਜ ਸਹਿਕਾਰੀ ਖੇਤੀਬਾੜੀ ਵਿਕਾਸ ਬੈਂਕ (ਪੀ.ਐਸ.ਸੀ.ਏ.ਡੀ.ਬੀ) ਨੂੰ ਰਾਹਤ ਦੇਣ ਦਾ ਫੈਸਲਾ ਕੀਤਾ ਹੈ। ਮੈਂ ਪੀ.ਐਸ.ਸੀ.ਏ.ਡੀ.ਬੀ ਦੀਆਂ ਦੇਣਦਾਰੀਆਂ ਨੂੰ ਸਮਾਪਤ ਕਰਨ ਲਈ 688 ਕਰੋੜ ਰੁਪਏ ਦਾ ਪ੍ਰਸਤਾਵ ਰੱਖਦਾ ਹਾਂ। (ਥੰਪਿੰਗ)

**ਵਣ ਅਤੇ ਜੰਗਲੀ ਜੀਵ**

75. ਸਾਡੀ ਸਰਕਾਰ ਨੇ "ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਹਰਿਆਵਲ ਲਹਿਰ" ਨਾਂ ਦਾ ਇੱਕ ਨਵਾਂ ਪ੍ਰੋਜੈਕਟ ਸ਼ੁਰੂ ਕੀਤਾ ਹੈ, ਜਿਸ ਤਹਿਤ ਸ਼ਹੀਦ-ਏ-ਆਜ਼ਮ ਭਗਤ ਸਿੰਘ ਜੀ ਦੇ 115ਵੇਂ ਜਨਮ ਦਿਨ ਮੌਕੇ ਰਾਜ ਦੇ ਹਰੇਕ ਵਿਧਾਨ ਸਭਾ ਹਲਕੇ ਵਿੱਚ 50,000 ਬੂਟੇ ਅਤੇ 115 ਤ੍ਰਿਵੇਣੀ ਲਗਾਏ ਜਾਣਗੇ। (ਥੰਪਿੰਗ) ਵਿੱਤੀ ਸਾਲ 2022-23 ਦੌਰਾਨ, ਇਸ ਮੰਤਵ ਲਈ ਮੌਜੂਦਾ ਸਕੀਮ "ਪੰਜਾਬ ਕਮਿਊਨਿਟੀ ਐਂਡ ਸੋਸ਼ਲ ਫੋਰੈਸਟਰੀ ਪ੍ਰੋਜੈਕਟ" ਤਹਿਤ 10 ਕਰੋੜ ਰੁਪਏ ਦੀ ਰਾਸ਼ੀ ਪ੍ਰਸਤਾਵਿਤ ਕੀਤੀ ਜਾ ਰਹੀ ਹੈ। ਇਸ ਤੋਂ ਇਲਾਵਾ, ਪਨਕੰਪਾ ਫੰਡ ਦੇ ਤਹਿਤ 240 ਕਰੋੜ ਰੁਪਏ ਦੀ ਰਕਮ ਰਾਖਵੀਂ ਕੀਤੀ ਗਈ ਹੈ, ਜਿਸ ਦੇ ਅੰਤਰਗਤ ਵਿੱਤੀ ਸਾਲ 2022-23 ਦੌਰਾਨ 52 ਲੱਖ ਬੂਟੇ ਲਗਾਏ ਜਾਣਗੇ ਤਾਂ ਕਿ ਸਾਡਾ ਵਾਤਾਵਰਣ ਸਾਫ ਰੱਖਿਆ ਜਾਵੇ ਅਤੇ ਅਸੀਂ ਵਾਤਾਵਰਣ ਪ੍ਰਤੀ ਆਪਣੀ ਬਣਦੀ ਜ਼ਿੰਮੇਵਾਰੀ ਨਿਭਾਅ ਸਕੀਏ।

**ਰੁਜ਼ਗਾਰ ਸਿਰਜਣ ਅਤੇ ਹੁਨਰ ਵਿਕਾਸ**

ਮਾਣਯੋਗ ਸਪੀਕਰ ਸਾਹਿਬ,

76. ਸਾਡੀ ਸਰਕਾਰ ਰੁਜ਼ਗਾਰ ਯੋਗਤਾ ਵਿੱਚ ਸੁਧਾਰ ਲਿਆਉਣ ਲਈ ਹੁਨਰ ਵਿਕਾਸ ਦੀ ਅਹਿਮ ਭੂਮਿਕਾ ਤੋਂ ਭਲੀਭਾਂਤੀ ਜਾਣੂ ਹੈ। ਪਰ, ਅਜੋਕੀ ਭਿਆਨਕ ਹਕੀਕਤ ਸਾਡੀ ਸਥਿਤੀ ਦੀ ਇੱਕ ਮੱਧਮ ਤਸਵੀਰ ਦਿਖਾਉਂਦੀ ਹੈ। ਸਾਲ 2020 ਦੀ ਮਨੁੱਖੀ ਵਿਕਾਸ ਰਿਪੋਰਟ ਦੇ ਅਨੁਸਾਰ, ਕਿਰਤ ਸ਼ਕਤੀ ਵਿੱਚ ਪੰਜ ਵਿੱਚੋਂ ਸਿਰਫ਼ ਇੱਕ ਭਾਰਤੀ ਹੁਨਰਮੰਦ ਪਾਇਆ ਗਿਆ ਹੈ। ਇਸ ਤੋਂ ਇਲਾਵਾ, 2022 ਦੀ ਇੰਡੀਆ ਸਕਿੱਲ ਰਿਪੋਰਟ ਨਾਲ ਜਿੱਥੋਂ ਤੱਕ ਪੰਜਾਬ ਦਾ ਸਬੰਧ ਹੈ, ਇੱਕ ਨਮੋਸ਼ੀ ਵਾਲੀ ਤਸਵੀਰ ਸਾਹਮਣੇ ਆਉਂਦੀ ਹੈ। ਇਹ ਸਾਡੇ ਸਮੇਤ ਬਾਕੀ ਸਰਕਾਰਾਂ ਲਈ ਇੱਕ ਖਤਰੇ ਦੀ ਘੰਟੀ ਹੈ, ਕਿਉਂਕਿ

ਨੌਜਵਾਨਾਂ ਵਿੱਚ ਹੁਨਰ ਦੀ ਘਾਟ ਕਾਰਨ ਅਸੀਂ ਉਨ੍ਹਾਂ ਦੀ ਅਸਲ ਸਮਰੱਥਾ ਦਾ ਲਾਭ ਉਠਾਉਣ ਤੋਂ ਵਾਂਝੇ ਰਹਿ ਜਾਂਦੇ ਹਾਂ।

77. 26,454 ਮੁਲਾਜ਼ਮਾਂ ਦੀ ਭਰਤੀ ਸਬੰਧੀ ਐਲਾਨ ਕੋਈ ਭਰਮ ਨਹੀਂ ਸਗੋਂ ਹਕੀਕਤ ਹੈ। ਪੰਜਾਬ ਮੰਤਰੀ ਮੰਡਲ ਨੇ ਪਹਿਲਾਂ ਹੀ ਵੱਖ-ਵੱਖ ਸਰਕਾਰੀ ਵਿਭਾਗਾਂ ਵਿੱਚ ਖਾਲੀ ਪਈਆਂ 26,454 ਅਸਾਮੀਆਂ 'ਤੇ ਭਰਤੀ ਨੂੰ ਮਨਜ਼ੂਰੀ ਦੇ ਦਿੱਤੀ ਹੈ, ਜਿਸ ਵਿੱਚੋਂ ਪੰਜਾਬ ਪੁਲਿਸ ਵਿੱਚ ਵੱਖ-ਵੱਖ ਅਸਾਮੀਆਂ ਲਈ 10,000 ਨੌਕਰੀਆਂ ਦੀ ਪੇਸ਼ਕਸ਼ ਕੀਤੀ ਜਾਵੇਗੀ, ਜਦੋਂ ਕਿ ਬਾਕੀ ਦੀਆਂ ਨੌਕਰੀਆਂ ਹੋਰ ਵਿਭਾਗਾਂ ਵਿੱਚ ਦਿੱਤੀਆਂ ਜਾਣਗੀਆਂ। ਸਾਡੀ ਸਰਕਾਰ ਦੀ ਇਹ ਵਚਨਬੱਧਤਾ ਅਮਲੀ ਰੂਪ ਵਿਚ ਆਵੇਗੀ ਕਿਉਂ ਜੋ ਮੈਂ ਇਸ ਮੰਤਵ ਲਈ ਵਿੱਤੀ ਸਾਲ 2022-23 ਵਿੱਚ 714 ਕਰੋੜ ਰੁਪਏ ਦਾ ਪ੍ਰਸਤਾਵ ਰੱਖਦਾ ਹਾਂ। ਇਸ ਤੋਂ ਇਲਾਵਾ ਸਰਕਾਰ ਵਿਤੀ ਸਾਲ 2022-23 ਦੌਰਾਨ ਪ੍ਰਸਤਾਵਿਤ ਨਵੀਆਂ ਪਹਿਲਕਦਮੀਆਂ ਦੇ ਰਾਹੀਂ ਵੱਖ-ਵੱਖ ਖੇਤਰਾਂ ਵਿਚ ਵਿਭਿੰਨ ਸਕੀਮਾਂ ਅਧੀਨ ਰੋਜ਼ਗਾਰ ਏਜੰਡੇ ਦੀ ਅਗਵਾਈ ਕਰੇਗੀ, ਜਿਸ ਨਾਲ ਸਮਾਨ ਰੂਪ ਨਾਲ ਵੱਡੇ ਪੱਧਰ 'ਤੇ ਰੋਜ਼ਗਾਰ ਸਿਰਜਣ ਹੋਵੇਗਾ ਅਤੇ ਰਾਜ ਦੀ ਆਰਥਿਕਤਾ 'ਤੇ ਇਸਦਾ ਕਈ ਗੁਣਾਂ ਪ੍ਰਭਾਵ ਪਵੇਗਾ।

78. ਅਣਥੱਕ ਮਿਹਨਤ ਕਰਨ ਵਾਲੇ ਸਾਡੇ ਠੇਕੇ ਤੇ ਕੰਮ ਕਰਨ ਵਾਲੇ ਸਾਡੇ ਕਰਮਚਾਰੀ ਜਿਨ੍ਹਾਂ ਨੇ ਅਣਥੱਕ ਮਿਹਨਤ ਕੀਤੀ ਸੀ, ਅਣਡਿੱਠ ਕਰ ਦਿੱਤਾ ਗਿਆ ਸੀ ਅਤੇ ਉਨ੍ਹਾਂ ਦੇ ਅਣਥੱਕ ਯਤਨਾਂ ਦਾ ਕੋਈ ਮੁੱਲ ਨਹੀ ਪਾਇਆ। ਇਸ ਵੱਡਮੁੱਲੇ ਮਨੁੱਖੀ ਵਸੀਲੇ ਨੂੰ ਮੱਦੇਨਜ਼ਰ ਰੱਖਦਿਆਂ ਅਤੇ ਉਨ੍ਹਾਂ ਨੂੰ ਨੌਕਰੀ ਦੀ ਸੁਰੱਖਿਆ ਪ੍ਰਦਾਨ ਕਰਨ ਲਈ, ਸਾਡੀ ਸਰਕਾਰ ਨੇ 36,000 ਠੇਕੇ 'ਤੇ ਰੱਖੇ ਮੁਲਾਜ਼ਮਾਂ ਨੂੰ ਰੈਗੂਲਰ ਕਰਨ ਦੀ ਲੰਬੇ ਸਮੇਂ ਤੋਂ ਲਟਕਦੀ ਆ ਰਹੀ ਮੰਗ ਨੂੰ ਸਵੀਕਾਰ ਕਰ ਲਿਆ ਹੈ। ਇਸ ਬਜਟ ਵਿੱਚ ਇਸ ਮੰਤਵ ਹਿਤ 540 ਕਰੋੜ ਰੁਪਏ ਦਾ ਵਾਧੂ ਉਪਬੰਧ ਪ੍ਰਸਤਾਵਿਤ ਹੈ।

79. ਉਚੇਰੀ ਸਿੱਖਿਆ/ਤਕਨੀਕੀ ਸਿੱਖਿਆ ਸੰਸਥਾਵਾਂ ਅਤੇ ਸਰਕਾਰ ਦੀਆਂ ਹੁਨਰ ਵਿਕਾਸ ਪਹਿਲਕਦਮੀਆਂ ਵਿਚਕਾਰ ਤਾਲਮੇਲ ਬਣਾਉਣ ਦੀ ਲੋੜ ਹੈ। ਇਸ ਵਿਚਾਰ ਨੂੰ ਅੱਗੇ ਵਧਾਉਂਦੇ ਹੋਏ, ਹਰ ਸਾਲ, 250 ਕਾਲਜ/ਯੂਨੀਵਰਸਿਟੀ ਦੇ ਵਿਦਿਆਰਥੀ ਪੰਜਾਬ ਸਟੇਟ ਕੌਂਸਿਲ ਫਾਰ ਸਾਇੰਸ ਐਂਡ ਟੈਕਨਾਲੋਜੀ ਦੇ ਹੁਨਰ ਵਿਗਿਆਨ ਕੇਂਦਰ ਵਿਖੇ ਐਡਵਾਂਸਡ ਸਾਇੰਸ ਅਤੇ ਤਕਨਾਲੋਜੀ ਦੇ ਖੇਤਰਾਂ ਵਿੱਚ ਹੁਨਰਮੰਦ ਹੋਣਗੇ। ਪੰਜਾਬ ਦੇ ਹੁਨਰਮੰਦ ਨੌਜਵਾਨਾਂ ਲਈ, ਇਸ ਸਰਕਾਰ ਨੇ ਗਲੋਬਲ ਇੰਡਸਟਰੀ ਪਾਰਟਨਰਜ਼ ਅਤੇ ਐਲ.ਟੀ.ਐਸ.ਯੂ. (ਲੈਮਰਿਨ ਟੈਕ ਸਕਿੱਲਜ਼ ਯੂਨੀਵਰਸਿਟੀ) ਦੇ ਨਾਲ ਟਾਟਾ ਟੈਕਨਾਲੋਜੀਜ਼ (ਟੀ.ਟੀ.ਐਲ.) ਨੂੰ ਰਾਜ ਵਿੱਚ ਇਲੈਕਟ੍ਰਿਕ ਵਹੀਕਲ ਦੇ ਖੇਤਰ ਵਿੱਚ ਇੱਕ ਸਾਂਝਾਂ ਸੁਵਿਧਾ ਕੇਂਦਰ ਸਥਾਪਿਤ ਕਰਨ ਲਈ ਸੱਦਾ ਦਿੱਤਾ ਹੈ। ਇਹ ਪੰਜਾਬ ਵਿੱਚ ਨਿਵੇਸ਼ ਲਿਆਉਣ ਤੋਂ ਇਲਾਵਾ

ਭਵਿੱਖੀ ਇਲੈਕਟ੍ਰਿਕ ਵਹੀਕਲ ਖੇਤਰ ਵਿੱਚ ਲੋੜੀਂਦੇ ਹੁਨਰਾਂ ਨੂੰ ਵਿਕਸਤ ਕਰਨ ਲਈ ਇੱਕ ਅਹਿਮ ਭੂਮਿਕਾ ਨਿਭਾਏਗਾ।

**ਉਦਯੋਗ ਅਤੇ ਵਣਜ**

80. ਮਾਣਯੋਗ ਸਪੀਕਰ ਸਾਹਿਬ, ਅਸੀਂ ਸਾਰੇ ਇਸ ਤੱਥ ਤੋਂ ਜਾਣੂ ਹਾਂ ਕਿ ਇੱਕ ਮਜ਼ਬੂਤ ਵਿਕਸਤ ਉਦਯੋਗਿਕ ਖੇਤਰ, ਟਿਕਾਊ ਆਰਥਿਕ ਵਿਕਾਸ ਅਤੇ ਰਾਜ ਦੇ ਸਮੁੱਚੇ ਵਿਕਾਸ ਲਈ ਇੱਕ ਬੁਨਿਆਦੀ ਲੋੜ ਹੈ। ਮਜ਼ਬੂਤ ਅਗਾਊਂ (ਫਾਰਵਰਡ) ਅਤੇ ਪ੍ਰਤੀਗਾਮੀ (ਬੈਕਵਰਡ) ਸੁਮੇਲ ਵਾਲਾ, ਉੱਚ ਮੁੱਲ ਵਾਲਾ ਇਹ ਖੇਤਰ ਆਰਥਿਕਤਾ ਦੇ ਹੋਰ ਖੇਤਰਾਂ 'ਤੇ ਗੁਣਾਤਮਕ ਪ੍ਰਭਾਵ ਪਾ ਸਕਦਾ ਹੈ, ਜਿਸ ਨਾਲ ਰੁਜ਼ਗਾਰ ਦੇ ਮੌਕੇ ਪੈਦਾ ਹੋ ਸਕਦੇ ਹਨ ਅਤੇ ਆਮਦਨੀ ਦੇ ਪੱਧਰ ਨੂੰ ਵਧਾਇਆ ਜਾ ਸਕਦਾ ਹੈ। ਅਸੀਂ ਅਰਥਵਿਵਸਥਾ ਦੇ ਇਸ ਨਾਜ਼ੁਕ ਖੇਤਰ ਦਾ ਧਿਆਨ ਰੱਖਣ ਅਤੇ ਸਾਡੇ ਉਦਯੋਗਪਤੀ ਭੈਣਾਂ-ਭਰਾਵਾਂ ਦੁਆਰਾ ਦਰਪੇਸ਼ ਜ਼ਮੀਨੀ ਪੱਧਰ ਦੇ ਮੁੱਦਿਆਂ ਨੂੰ ਹੱਲ ਕਰਨ ਦਾ ਇਰਾਦਾ ਰੱਖਦੇ ਹਾਂ। ਮੈਂ, ਆਪਣੀ ਸਰਕਾਰ ਵੱਲੋਂ, ਪੰਜਾਬ ਵਿੱਚ ਉਦਯੋਗਿਕ ਵਿਕਾਸ ਲਈ ਇੱਕ ਈਕੋ ਸਿਸਟਮ ਬਣਾਉਣ ਦਾ ਭਰੋਸਾ ਦਿਵਾਉਂਦਾ ਹਾਂ। ਮੈਂ ਵਿੱਤੀ ਸਾਲ 2022-23 ਵਿੱਚ 3,163 ਕਰੋੜ ਰੁਪਏ ਦੇ ਬਜਟ ਦੇ ਰਾਖਵੇਂਕਰਨ ਦੇ ਪ੍ਰਸਤਾਵ ਨਾਲ ਆਰੰਭ ਕਰਦਾ ਹਾਂ, ਜੋ ਸਾਲ 2021-22 (ਬਜਟ ਅਨੁਮਾਨ) ਦੇ ਮੁਕਾਬਲੇ 48.06% ਵੱਧ ਹੈ। (ਥੰਪਿੰਗ)

81. **ਵਪਾਰੀ ਕਮਿਸ਼ਨ ਦਾ ਗਠਨ:** ਸਾਡੀ ਸਰਕਾਰ ਨੇ ਸਿਰਫ਼ ਵਪਾਰੀਆਂ ਅਤੇ ਕਾਰੋਬਾਰੀਆਂ ਨੂੰ ਹੀ ਇਸ ਦੇ ਮੈਂਬਰਾਂ ਵਜੋਂ ਇੱਕ ਵਿਸ਼ੇਸ਼ ਕਮਿਸ਼ਨ ਬਣਾਉਣ ਦਾ ਪ੍ਰਸਤਾਵ ਰੱਖਿਆ ਹੈ। ਇਹ ਕਮਿਸ਼ਨ ਫੈਸਲੇ ਲੈਣ ਅਤੇ ਨੀਤੀ ਬਣਾਉਣ ਵਿੱਚ ਸਰਕਾਰ ਨਾਲ ਸਹਿਯੋਗ ਕਰੇਗਾ। ਇਸ ਪਿੱਛੇ ਮੂਲ ਸਿਧਾਂਤ ਅਜਿਹੀਆਂ ਨੀਤੀਆਂ ਬਣਾਉਣਾ, ਮੁੱਲ ਵਾਧਾ, ਰੁਜ਼ਗਾਰ ਪੈਦਾ ਕਰਨ ਅਤੇ ਪੰਜਾਬ ਵਿੱਚ ਉਦਯੋਗਿਕ ਵਿਕਾਸ ਨੂੰ ਅੱਗੇ ਵਧਾਉਣ ਵਿੱਚ ਉਨ੍ਹਾਂ ਦੀ ਸਹਾਇਤਾ ਕਰਨਾ ਹੈ, ਜੋ ਇਸ ਖੇਤਰ ਦੇ ਲੋਕ ਅਸਲ ਵਿੱਚ ਚਾਹੁੰਦੇ ਹਨ ।

82. **ਉਦਯੋਗਿਕ ਫੋਕਲ ਪੁਆਇੰਟ:** ਸਪੀਕਰ ਸਾਹਿਬ, ਜਿਹੜਾ ਬਜਟ ਬਣਾਉਣ ਦਾ ਸੰਕਲਪ ਸੀ, ਸਾਡੇ ਸੁਪਰੀਮੋ ਅਰਵਿੰਦ ਕੇਜਰੀਵਾਲ ਜੀ ਨੇ ਅਤੇ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਨੇ ਮੇਰੀ ਡਿਊਟੀ ਲਗਾਈ ਕਿ ਇਸ ਵਾਰ ਦਾ ਬਜਟ ਜਨਤਾ ਦਾ ਬਜਟ ਹੋਵੇਗਾ ਅਤੇ ਜਨਤਾ ਵਿੱਚ ਜਾ ਕੇ ਤਿਆਰ ਕਰਨਾ ਹੋਵੇਗਾ, ਤਾਂ ਉਸ ਸਮੇਂ ਢੇਰ ਸਾਰੇ ਸੁਝਾਅ ਆਏ, ਜਿਨ੍ਹਾਂ ਬਾਰੇ ਮੈਂ ਪਹਿਲਾਂ ਵੀ ਜ਼ਿਕਰ ਕੀਤਾ ਹੈ।

ਮੇਰੇ ਬਜਟ ਨਾਲ ਸਬੰਧਿਤ ਦੌਰੇ ਦੌਰਾਨ ਪੰਜਾਬ ਦੇ ਵੱਖ-ਵੱਖ ਹਿੱਸਿਆਂ ਵਿੱਚ ਉਦਯੋਗਪਤੀਆਂ ਦੀ ਇੱਕ ਪ੍ਰਮੁੱਖ ਮੰਗ, ਸੂਬੇ ਵਿੱਚ ਉਦਯੋਗਿਕ ਫੋਕਲ ਪੁਆਇੰਟਾਂ ਨੂੰ ਮਜ਼ਬੂਤ ਕਰਨ ਦੀ ਲੋੜ ਸੀ। ਮੈਂ, ਸਭ ਤੋਂ ਪਹਿਲਾਂ, ਮੁੱਲਵਾਨ ਸੁਝਾਵਾਂ ਲਈ ਆਪਣੇ ਉਦਯੋਗਪਤੀਆਂ ਭਾਈਚਾਰੇ/ ਕਾਰੋਬਾਰ ਨਾਲ ਜੁੜੇ ਲੋਕਾਂ ਦਾ ਧੰਨਵਾਦ ਕਰਦਾ ਹਾਂ। ਉਨ੍ਹਾਂ ਦੀ ਮੰਗ 'ਤੇ ਵਿਚਾਰ ਕਰਦੇ ਹੋਏ ਮੈਂ ਉਦਯੋਗਿਕ ਫੋਕਲ ਪੁਆਇੰਟਾਂ ਦੀ

ਸਥਾਪਨਾ ਅਤੇ ਮਜ਼ਬੂਤੀ ਲਈ 100 ਕਰੋੜ ਰੁਪਏ ਦੇ ਸ਼ੁਰੂਆਤੀ ਰਾਖਵੇਂਕਰਨ ਦਾ ਪ੍ਰਸਤਾਵ ਰੱਖਦਾ ਹਾਂ। (ਥੰਪਿੰਗ) ਇਸ ਤੋਂ ਇਲਾਵਾ, ਮੈਂ ਘੋਸ਼ਣਾ ਕਰਦਾ ਹਾਂ ਕਿ ਉਦਯੋਗਿਕ ਪੁਨਰ-ਸੁਰਜੀਤੀ ਨੂੰ ਉਤਸ਼ਾਹਿਤ ਕਰਨ ਲਈ, ਘੱਟ ਵਿਕਸਤ ਉਦਯੋਗਿਕ ਅਸਟੇਟਾਂ ਅਤੇ ਫੋਕਲ ਪੁਆਇੰਟਾਂ ਵਿੱਚ ਅਣਵਰਤੀਆਂ ਜ਼ਮੀਨਾਂ ਉਦਯੋਗਾਂ ਨੂੰ ਉਚਿਤ ਦਰਾਂ 'ਤੇ ਉਪਲਬਧ ਕਰਵਾਈਆਂ ਜਾਣਗੀਆਂ ਕਿਉਂਕਿ ਮੈਨੂੰ ਬਹੁਤ ਸਾਰੀਆਂ ਸ਼ਿਕਾਇਤਾਂ ਮਿਲੀਆਂ ਸਨ ਕਿ ਉਨ੍ਹਾਂ ਉਤੇ ਬਹੁਤ ਵੱਡੇ ਵੱਡੇ ਰਸੂਖਦਾਰ ਲੋਕਾਂ ਨੇ ਕਬਜ਼ੇ ਕੀਤੇ ਹੋਏ ਹਨ। ਇਨ੍ਹਾਂ ਨੂੰ ਸਿਰਫ ਤੇ ਸਿਰਫ ਉਦਯੋਗ ਲਈ ਹੀ ਵਰਤਿਆ ਜਾਵੇਗਾ।

83. **ਪੀ.ਐਸ.ਆਈ.ਡੀ.ਸੀ./ਪੀ.ਐਫ.ਸੀ. ਨੂੰ ਸਹਾਇਤਾ:** ਮੈਂ ਪੀ.ਐਸ.ਆਈ.ਡੀ.ਸੀ ਅਤੇ ਪੀ.ਐਫ.ਸੀ ਨੂੰ ਉਨ੍ਹਾਂ ਦੀਆਂ ਕਰਜ਼ ਦੇਣਦਾਰੀਆਂ ਤੋਂ ਮੁਕਤ ਕਰਨ ਲਈ 250 ਕਰੋੜ ਰੁਪਏ ਦੀ ਬਜਟ ਸਹਾਇਤਾ ਦੇਣ ਦਾ ਪ੍ਰਸਤਾਵ ਰੱਖਦਾ ਹਾਂ।

84. **ਫਿਨਟੇਕ ਸਿਟੀ:** ਫਿਨਟੇਕ ਅਤਿ-ਮਹੱਤਵਪੂਰਨ ਆਈ.ਟੀ ਸੈਕਟਰ ਵਿਚ ਫਿਨਟੇਕ ਸੈਕਟਰ ਦੀਆਂ ਵਿਸ਼ਾਲ ਸੰਭਾਵਨਾਵਾਂ ਨੂੰ ਧਿਆਨ ਵਿੱਚ ਰੱਖਦੇ ਹੋਏ, ਸਰਕਾਰ ਨੇ ਮੁਹਾਲੀ ਦੇ ਨੇੜੇ ਇੱਕ ਫਿਨਟੇਕ ਸਿਟੀ ਸਥਾਪਿਤ ਕਰਨ ਦੀ ਤਜਵੀਜ਼ ਰੱਖੀ ਹੈ (ਥੰਪਿੰਗ) ਜਿੱਥੇ ਫਿਨਟੈਕ, ਬਲਾੱਕ-ਚੇਨ ਤਕਨੀਕ ਅਤੇ ਆਰਟੀਫੀਸ਼ੀਅਲ ਇੰਟੈਲੀਜੈਂਸ ਵਰਗੇ ਖੇਤਰਾਂ ਵਿੱਚ ਨਿੱਜੀ ਭਾਗੀਦਾਰੀ ਨੂੰ ਉਤਸ਼ਾਹਿਤ ਕਰਨ ਲਈ ਸਾਰੀਆਂ ਸਹੂਲਤਾਂ ਪ੍ਰਦਾਨ ਕੀਤੀਆਂ ਜਾਣਗੀਆਂ।

85. ਸਰਕਾਰ ਵੱਲੋਂ ਪੰਜਾਬ ਨੂੰ ਉਦਯੋਗਿਕ ਕੇਂਦਰ ਵਜੋਂ ਵਿਕਸਤ ਕਰਨ ਲਈ ਉਪਰਾਲੇ ਕੀਤੇ ਜਾ ਰਹੇ ਹਨ, ਜਿਸ ਲਈ ਮੁਹਾਲੀ ਦੀ ਲਗਭਗ 490 ਏਕੜ ਜ਼ਮੀਨ ਹਾਸਲ ਕਰਨ ਲਈ ਪ੍ਰਕਿਰਿਆ ਆਖਰੀ ਪੜਾਅ ਵਿੱਚ ਹੈ। ਇਸ ਤੋਂ ਇਲਾਵਾ ਕੂੰਮ ਕਲਾਂ, ਜ਼ਿਲ੍ਹਾ ਲੁਧਿਆਣਾ ਵਿਖੇ ਲਗਭਗ 950 ਏਕੜ ਜ਼ਮੀਨ ਹਾਸਲ ਕੀਤੀ ਗਈ ਹੈ ਜਿਸ ਉੱਤੇ ਇਕ ਏਕੀਕ੍ਰਿਤ ਟੈਕਸਟਾਈਲ ਪਾਰਕ ਵਿਕਸਤ ਕਰਨ ਦੀ ਤਜਵੀਜ਼ ਹੈ ਅਤੇ ਰਾਜਪੁਰਾ ਵਿਖੇ ਲਗਭਗ 1100 ਏਕੜ ਦੇ ਖੇਤਰ ਵਿਚ ਇਕ ਏਕੀਕ੍ਰਿਤ ਮੈਨੂਫੈਕਚਰਿੰਗ ਕਲੱਸਟਰ ਵੀ ਸਥਾਪਿਤ ਕੀਤਾ ਜਾ ਰਿਹਾ ਹੈ। (ਥੰਪਿੰਗ)

ਇਸੇ ਤਰ੍ਹਾਂ ਮੈਂ ਪੰਜਾਬ ਦੇ ਵਪਾਰੀਆਂ, ਉਦਯੋਗਪਤੀਆਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਆਮ ਆਦਮੀ ਪਾਰਟੀ ਦੀ ਸਰਕਾਰ ਜ਼ਮੀਨੀ ਪੱਧਰ ਤੇ ਭ੍ਰਿਸ਼ਟਾਚਾਰ ਅਤੇ ਕਥਿਤ ਇੰਸਪੈਕਟਰੀ ਰਾਜ ਨੂੰ ਪੂਰੀ ਤਰ੍ਹਾਂ ਖਤਮ ਕਰਕੇ ਡਰ ਦਾ ਮਾਹੌਲ ਦੂਰ ਕਰੇਗੀ ਅਤੇ ਵਪਾਰ ਪੱਖੀ ਮਾਹੌਲ ਸਿਰਜੇਗੀ।

86. ਅੰਤ ਵਿੱਚ, ਮੈਂ ਪੰਜਾਬ ਦੇ ਵਪਾਰੀਆਂ/ਉਦਯੋਗਪਤੀਆਂ ਨੂੰ ਇਹ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਆਮ ਆਦਮੀ ਪਾਰਟੀ ਦੀ ਸਰਕਾਰ ਜ਼ਮੀਨੀ ਪੱਧਰ ਦੇ ਭ੍ਰਿਸ਼ਟਾਚਾਰ ਅਤੇ ਕਥਿਤ ਇੰਸਪੈਕਟਰ ਰਾਜ ਨੂੰ ਪੂਰੀ ਤਰ੍ਹਾਂ ਖਤਮ ਕਰਕੇ ਡਰ ਦਾ ਮਾਹੌਲ ਦੂਰ ਕਰੇਗੀ ਅਤੇ ਵਪਾਰ ਪੱਖੀ ਮਾਹੌਲ ਸਿਰਜੇਗੀ। ਮੈਂ ਇੱਕ ਵਾਰ ਫਿਰ ਕਹਿਣਾ ਚਾਹਾਂਗਾ ਕਿ ਵੈਟ ਰਿਫੰਡ ਦੇ ਮੁੱਦੇ ਨੂੰ ਛੇ ਮਹੀਨਿਆਂ ਦੇ ਅੰਦਰ ਹੱਲ ਕਰਨ ਦੀ

ਤਜਵੀਜ਼ ਹੈ ਅਤੇ ਸਰਕਾਰ ਦੁਆਰਾ ਉਦਯੋਗਿਕ ਬਿਜਲੀ ਸਬਸਿਡੀ ਜਾਰੀ ਰੱਖੀ ਜਾਵੇਗੀ, ਜਿਸ ਲਈ ਵਿੱਤੀ ਸਾਲ 2022-23 ਵਿੱਚ 2,503 ਕਰੋੜ ਰੁਪਏ ਦਾ ਰਾਖਵਾਂਕਰਨ ਕੀਤਾ ਗਿਆ ਹੈ। ਸਾਲ 2022-23 ਦੌਰਾਨ ਵੱਖ-ਵੱਖ ਉਦਯੋਗਿਕ ਨੀਤੀਆਂ ਦੇ ਤਹਿਤ ਯੋਗ ਅਤੇ ਹੱਕਦਾਰ ਉਦਯੋਗਿਕ ਇਕਾਈਆਂ ਨੂੰ ਪ੍ਰਵਾਨਿਤ ਪੂੰਜੀ ਸਬਸਿਡੀ ਦੀ ਵੰਡ ਲਈ 100 ਕਰੋੜ ਰੁਪਏ ਦੀ ਰਕਮ ਦਾ ਪ੍ਰਸਤਾਵ ਰੱਖਿਆ ਗਿਆ ਹੈ। ਸਰਕਾਰ ਰਾਜ ਨੂੰ ਨਿਵੇਸ਼ਕਾਂ ਲਈ ਪਸੰਦੀਦਾ ਸਥਾਨ ਬਣਾਉਣ ਲਈ ਇੱਕ ਨਵੀਂ ਪ੍ਰਗਤੀਸ਼ੀਲ ਉਦਯੋਗਿਕ ਪਾਲਿਸੀ ਲਿਆਵੇਗੀ।

**ਰਾਜ ਪ੍ਰਬੰਧ ਸੁਧਾਰ**

ਮਾਣਯੋਗ ਸਪੀਕਰ ਸਾਹਿਬ,

87. ਸੁਚੱਜੇ ਰਾਜ ਪ੍ਰਬੰਧ ਮਾਡਲ ਦੀਆਂ 8 ਪ੍ਰਮੁੱਖ ਵਿਸ਼ੇਸ਼ਤਾਵਾਂ ਹਨ। ਇਹ ਭਾਗੀਦਾਰੀ, ਸਹਿਮਤੀ, ਜਵਾਬਦੇਹੀ, ਪਾਰਦਰਸ਼ਤਾ, ਪ੍ਰਤੀਕਿਰਿਆਸ਼ੀਲ, ਪ੍ਰਭਾਵੀ, ਕੁਸ਼ਲਤਾ, ਬਰਾਬਰੀ ਵਾਲਾ ਅਤੇ ਸਮਾਵੇਸ਼ੀ ਹੁੰਦਾ ਹੈ ਅਤੇ ਕਾਨੂੰਨ ਵਿਵਸਥਾ ਦੀ ਪਾਲਣਾ ਕਰਦਾ ਹੈ। ਮੈਂ ਪੰਜਾਬ ਦੇ ਲੋਕਾਂ ਨੂੰ ਭਰੋਸਾ ਦਿਵਾਉਂਦਾ ਹਾਂ ਕਿ 'ਆਪ' ਸਰਕਾਰ ਉਪਰੋਕਤ ਸਾਰੀਆਂ 8 ਵਿਸ਼ੇਸ਼ਤਾਵਾਂ ਤੇ ਖਰਾ ਉਤਰੇਗੀ। ਅਸੀਂ ਵਾਅਦਾ ਕਰਦੇ ਹਾਂ ਕਿ ਪੰਜਾਬ ਦੇ ਆਮ ਲੋਕ ਜਦੋਂ ਵੀ ਸਰਕਾਰੀ ਮਸ਼ੀਨਰੀ ਨਾਲ ਕਾਰ-ਵਿਹਾਰ ਕਰਨਗੇ ਤਾਂ ਉਨ੍ਹਾਂ ਨੂੰ ਪਹਿਲ ਦਿੱਤੀ ਜਾਵੇਗੀ।

88. ਸੁਚੱਜੇ ਰਾਜ ਪ੍ਰਬੰਧ ਦੇ ਵਾਅਦੇ 'ਤੇ ਅਮਲ ਕਰਦੇ ਹੋਏ, 'ਆਪ' ਸਰਕਾਰ ਨੇ ਸਾਰੇ 320 ਸੇਵਾ ਕੇਂਦਰਾਂ ਅਤੇ ਸਾਰੇ ਸਾਂਝ ਕੇਂਦਰਾਂ ਦੇ ਕਾਰਜੀ ਦਿਨਾਂ ਦੇ ਸਮੇਂ ਵਿੱਚ ਦੋ ਘੰਟੇ ਦਾ ਵਾਧਾ ਕੀਤਾ ਹੈ ਅਤੇ ਇਹ ਸੇਵਾ ਕੇਂਦਰ ਐਤਵਾਰ ਨੂੰ ਵੀ ਖੁੱਲ੍ਹੇ ਰਹਿਣਗੇ। ਲੋਕਾਂ ਦੀਆਂ ਸ਼ਿਕਾਇਤਾਂ ਦੇ ਮੌਕੇ ਤੇ ਨਿਪਟਾਰੇ ਲਈ ਸਾਡੀ ਸਰਕਾਰ ਦੁਆਰਾ ਇੱਕ ਫਲੈਗਸ਼ਿਪ ਪ੍ਰੋਗਰਾਮ 'ਲੋਕ ਮਿਲਣੀ' ਸ਼ੁਰੂ ਕੀਤਾ ਗਿਆ ਹੈ। ਇੱਕ ਵਾਰ ਫਿਰ, ਪਾਰਦਰਸ਼ੀ ਅਤੇ ਜਵਾਬਦੇਹ ਢੰਗ ਨਾਲ ਸੇਵਾ ਪ੍ਰਦਾਨਗੀ ਨੂੰ ਯਕੀਨੀ ਬਣਾਉਣ ਦੇ ਦ੍ਰਿੜ ਇਰਾਦੇ ਨਾਲ, ਸਰਕਾਰ ਨੇ ਸਮੁੱਚੇ ਪੰਜਾਬ ਵਿੱਚ ਚੱਲ ਰਹੇ ਸੇਵਾ ਕੇਂਦਰਾਂ ਰਾਹੀਂ 100 ਤੋਂ ਵੱਧ ਨਵੀਆਂ ਸੇਵਾਵਾਂ ਸ਼ੁਰੂ ਕੀਤੀਆਂ ਹਨ ਜਿਸ ਨਾਲ ਅਜਿਹੀਆਂ ਸੇਵਾਵਾਂ ਦੀ ਕੁੱਲ ਗਿਣਤੀ 425 ਹੋ ਗਈ ਹੈ।

89. ਰਾਜ ਦੇ ਖਜਾਨੇ ਵਿਚੋਂ ਇਕ-ਇਕ ਪੈਸਾ ਨਿਰਧਾਰਤ ਲਾਭਪਾਤਰੀ ਤੱਕ ਇਕ ਸਮਾਂਬੱਧ ਤਰੀਕੇ ਨਾਲ ਪਹੁੰਚਦਾ ਹੋਵੇ, ਨੂੰ ਯਕੀਨੀ ਬਣਾਉਣ ਲਈ ਸਾਡੀ ਸਰਕਾਰ ਇਕ ਮਜ਼ਬੂਤ ਡਾਇਰੈਕਟ ਬੈਨੀਫਿਟ ਟ੍ਰਾਂਸਫਰ (ਡੀ.ਬੀ.ਟੀ) ਵਿਧੀ ਬਣਾਏਗੀ ਜੋ ਨਾ ਸਿਰਫ ਲਿਕੇਜ ਨੂੰ ਟੈਪ ਕਰੇਗੀ ਸਗੋਂ ਸਾਸ਼ਨ ਵਿਚ ਕੁਸ਼ਲਤਾ ਅਤੇ ਪ੍ਰਭਾਵਸ਼ੀਲਤਾ ਵੀ ਲਿਆਏਗੀ।

90. ਪੰਜਾਬ ਦੇ ਹਰ ਜ਼ਿਲ੍ਹੇ ਵਿਚ ਮੁੱਖ ਮੰਤਰੀ ਦੇ ਖੇਤਰੀ ਦਫ਼ਤਰ ਬਣਾਏ ਜਾਣਗੇ। ਇਸ ਤੋਂ ਇਲਾਵਾ, ਇਹ ਸਰਕਾਰ ਰਾਜ ਦੇ ਆਰਥਿਕ ਵਿਕਾਸ ਵਿਚ ਯੋਗਦਾਨ ਪਾਉਣ ਵਾਲੇ ਸਰਵੋਤਮ ਜ਼ਿਲ੍ਹਿਆਂ ਅਤੇ ਉਨ੍ਹਾਂ

ਦੀ ਕਾਰਗੁਜ਼ਾਰੀ ਦੇ ਆਧਾਰ ਤੇ ਚੁਣੀਆਂ ਗਈਆਂ ਸਰਵੋਤਮ ਉਪ ਡਵੀਜ਼ਨਾਂ ਲਈ ਸਲਾਨਾ ਪੁਰਸਕਾਰ ਸਥਾਪਿਤ ਕਰਨ ਦਾ ਪ੍ਰਸਤਾਵ ਰੱਖਦੀ ਹੈ।

91. ਅਸੀਂ "ਡੋਰਸਟੈਪ ਡਿਲਿਵਰੀ ਸਰਵਿਸਿਜ਼" ਪ੍ਰਣਾਲੀ ਨੂੰ ਸ਼ੁਰੂ ਕਰਨ ਦਾ ਵੀ ਪ੍ਰਸਤਾਵ ਰੱਖਦੇ ਹਾਂ, ਜਿਸ ਨਾਲ ਨਾਗਰਿਕ ਆਪਣੇ ਘਰ ਬੈਠੇ ਹੀ ਵੱਖ-ਵੱਖ ਸੇਵਾਵਾਂ ਦਾ ਲਾਭ ਉਠਾ ਸਕਣਗੇ। ਉਦਾਹਰਨ ਲਈ, ਜ਼ਰੂਰੀ ਜਨਤਕ ਸੇਵਾਵਾਂ, ਜਿਵੇਂ ਕਿ ਜਾਤੀ/ਵਿਆਹ ਸਰਟੀਫਿਕੇਟ, ਡਰਾਈਵਿੰਗ ਲਾਇਸੈਂਸ, ਰਾਸ਼ਨ ਕਾਰਡ, ਪਾਣੀ/ਬਿਜਲੀ ਦਾ ਨਵਾਂ ਕੁਨੈਕਸ਼ਨ ਆਦਿ ਨੂੰ ਜਲਦ ਹੀ ਤੁਹਾਡੇ ਘਰ ਤੱਕ ਪਹੁੰਚਦਾ ਕੀਤਾ ਜਾਵੇਗਾ। (ਥੰਪਿੰਗ)

92. ਸੈਂਟਰ ਫਾਰ ਐਮਰਜਿੰਗ ਟੈਕਨਾਲੋਜੀ ਸਥਾਪਿਤ ਕਰਨ ਦੀ ਵੀ ਯੋਜਨਾ ਹੈ, ਜੋ ਸਰਕਾਰੀ ਕੰਮਕਾਜ ਵਿੱਚ ਮਸਨੂਈ ਸੂਝ ਅਤੇ ਮਸ਼ੀਨੀ ਸਿਖਲਾਈ ਦੇ ਸਮਰੱਥ ਬਣਾਏਗੀ। ਪ੍ਰਸ਼ਾਸਨ ਦੇ ਕੰਮ ਵਿੱਚ ਵਧੇਰੇ ਉਦੇਸ਼ ਅਤੇ ਜਵਾਬਦੇਹੀ ਲਿਆਉਣ ਲਈ, ਵੱਖ-ਵੱਖ ਸੂਚਕਾਂ 'ਤੇ ਜ਼ਿਲ੍ਹਿਆਂ ਦੀ ਕਾਰਗੁਜ਼ਾਰੀ ਦੀ ਨਿਗਰਾਨੀ ਕਰਨ ਲਈ ਇੱਕ ਜ਼ਿਲ੍ਹਾ ਪ੍ਰਦਰਸ਼ਨ ਡੈਸ਼ ਬੋਰਡ ਵੀ ਤਿਆਰ ਕੀਤਾ ਜਾਵੇਗਾ।

93. ਸੁਚੱਜੇ ਰਾਜ-ਪ੍ਰਬੰਧ ਦੇ ਉਦੇਸ਼ ਲਈ, ਅਸੀਂ "ਸਟੇਟ ਇੰਸਟੀਚਿਊਟ ਫਾਰ ਸਮਾਰਟ ਗਵਰਨੈਂਸ ਐਂਡ ਫਾਈਨੈਂਸ਼ੀਅਲ ਮੈਨੇਜਮੈਂਟ" ਦੀ ਇੱਕ ਸਮਰਪਿਤ ਸੰਸਥਾ ਸਥਾਪਿਤ ਕਰਨ ਦੀ ਤਜਵੀਜ਼ ਰੱਖਦੇ ਹਾਂ, ਜੋ ਰਾਜ ਸਰਕਾਰ ਨੂੰ ਕੰਮ-ਕਾਜ ਵਿੱਚ ਕੁਸ਼ਲਤਾ, ਪ੍ਰਭਾਵਸ਼ੀਲਤਾ, ਪਾਰਦਰਸ਼ਤਾ, ਜਵਾਬਦੇਹੀ ਅਤੇ ਸਥਿਰਤਾ ਲਿਆਉਣ ਦੇ ਬੁਨਿਆਦੀ ਉਦੇਸ਼ਾਂ ਦੇ ਨਾਲ ਇੱਕ ਸੰਪੂਰਨ ਪਹੁੰਚ 'ਤੇ ਆਧਾਰਿਤ ਗਵਰਨੈਂਸ ਮਾਡਲ ਵਿਕਸਿਤ ਕਰਨ ਵਿੱਚ ਸਹਾਇਤਾ ਕਰੇਗੀ, ਜਿਸ ਨਾਲ 'ਰਾਜ-ਪ੍ਰਬੰਧ ਨੂੰ ਪ੍ਰਤੱਖਤਾ' ਮਿਲੇਗੀ।

94. ਪ੍ਰਮਾਣਿਕ ਡਾਟਾ ਤੋਂ ਬਿਨਾਂ ਸਰਕਾਰ, ਬਿਨਾਂ ਸਟੈਥੋਸਕੋਪ ਤੋਂ ਡਾਕਟਰ ਵਾਂਗ ਹੈ। ਪੰਜਾਬ ਇੱਕ ਵਿਆਪਕ ਸਟੇਟ ਡਾਟਾ ਨੀਤੀ ਵਾਲੇ ਮੋਹਰੀ ਰਾਜਾਂ ਵਿੱਚੋਂ ਇੱਕ ਹੈ। ਰਾਜ, ਡਾਟਾ-ਅਧਾਰਿਤ ਅਤੇ ਸਬੂਤ-ਆਧਾਰਿਤ ਫੈਸਲੇ ਲੈਣ ਦੇ ਸੱਭਿਆਚਾਰ ਨੂੰ ਸਿਰਜਣ ਦੀ ਇੱਛਾ ਰੱਖਦਾ ਹੈ। ਪੰਜਾਬ ਰਾਜ ਡਾਟਾ ਨੀਤੀ, 2020 ਨੂੰ ਲਾਗੂ ਕਰਕੇ, ਰਾਜ ਈ-ਗਵਰਨੈਂਸ ਪ੍ਰਣਾਲੀਆਂ ਰਾਹੀਂ ਵੱਖ-ਵੱਖ ਪ੍ਰੋਗਰਾਮਾਂ/ਸਕੀਮਾਂ ਦੀ ਸੇਵਾ ਪ੍ਰਦਾਨਗੀ ਲੜੀ ਨੂੰ ਅਨੁਕੂਲ ਬਣਾਉਣ ਲਈ ਡਾਟਾ ਅਤੇ ਤਕਨਾਲੋਜੀ ਦਾ ਲਾਭ ਉਠਾਏਗਾ। ਰਾਜ, ਡਾਟਾ ਨੀਤੀ ਨੂੰ ਲਾਗੂ ਕਰਨ ਦੀ ਨਿਗਰਾਨੀ ਕਰਨ ਲਈ, ਮੁੱਖ ਸਕੱਤਰ ਦੀ ਪ੍ਰਧਾਨਗੀ ਹੇਠ ਇੱਕ ਸਟੇਟ ਡਾਟਾ ਸਟੀਅਰਿੰਗ ਕਮੇਟੀ ਦਾ ਗਠਨ ਕੀਤਾ ਜਾਵੇਗਾ। ਇੱਕ ਰਾਜ ਡਾਟਾ ਏਕੀਕਰਣ ਪਲੇਟਫਾਰਮ (ਐਸ.ਡੀ. ਆਈ.ਪੀ.) ਦੀ ਯੋਜਨਾ ਬਣਾਈ ਜਾ ਰਹੀ ਹੈ, ਜੋ ਸਾਰੇ ਵਿਭਾਗਾਂ ਵਿੱਚ ਡਾਟਾ ਦੀ ਪਹੁੰਚ ਅਤੇ ਪ੍ਰਬੰਧਨ ਦੀ ਸਹੂਲਤ ਦੇਵੇਗੀ, ਜਿਸ ਨਾਲ ਡਾਟਾ ਸਾਂਝਾ ਨਾ ਕਰਨ ਦੀ ਪ੍ਰਥਾ ਬਦਲੇਗੀ।

**ਆਟੇ ਦੀ ਹੋਮ ਡਲਿਵਰੀ**

95. ਸਾਡੀ ਸਰਕਾਰ, ਗਰੀਬਾਂ ਅਤੇ ਦੱਬੇ-ਕੁਚਲੇ ਲੋਕਾਂ ਪ੍ਰਤੀ ਬਹੁਤ ਸੰਵੇਦਨਸ਼ੀਲ ਹੈ ਅਤੇ ਉਨ੍ਹਾਂ ਲਈ ਭੋਜਨ ਦੀ ਗੁਣਵੱਤਾ ਨੂੰ ਯਕੀਨੀ ਬਣਾਉਣ ਲਈ ਰਾਸ਼ਟਰੀ ਖੁਰਾਕ ਸੁਰੱਖਿਆ ਐਕਟ/ਸਮਾਰਟ ਰਾਸ਼ਨ ਕਾਰਡ ਯੋਜਨਾ ਦੇ ਤਹਿਤ 1.58 ਕਰੋੜ ਲਾਭਪਾਤਰੀਆਂ ਨੂੰ ਵਧੀਆ ਭੋਜਨ ਉਪਲਬਧ ਕਰਵਾਉਣ ਲਈ ਕਣਕ ਦੀ ਥਾਂ 'ਤੇ ਵਧੀਆ ਪੈਕ ਕੀਤਾ ਆਟਾ ਘਰ-ਘਰ ਪਹੁੰਚਾਉਣ ਨੂੰ ਯਕੀਨੀ ਬਣਾਉਣ ਦਾ ਫੈਸਲਾ ਕੀਤਾ ਹੈ। (ਥੰਪਿੰਗ) ਅਸੀਂ ਉਮੀਦ ਕਰਦੇ ਹਾਂ ਕਿ ਇਸ ਸਕੀਮ ਦੇ ਸਕਾਰਾਤਮਕ ਪ੍ਰਭਾਵ ਲਾਭਪਾਤਰੀਆਂ ਦੇ ਜੀਵਨ ਅਤੇ ਜੀਵਿਕਾ 'ਤੇ ਪੈਣਗੇ। ਲਾਭਪਾਤਰੀਆਂ ਨੂੰ ਲਾਈਨਾਂ ਵਿੱਚ ਖੜ੍ਹੇ ਹੋਣ, ਰੋਜ਼ਾਨਾ ਦਿਹਾੜੀ ਛੱਡਣ ਅਤੇ ਅਨਾਜ ਦਾ ਆਟਾ ਪਿਸਾਉਣ ਲਈ ਪੈਸੇ ਖਰਚਣ ਦੀ ਕੋਈ ਲੋੜ ਨਹੀਂ ਹੋਵੇਗੀ। ਹੋਰ ਨਤੀਜਿਆਂ ਵਿੱਚ ਅਨਾਜ ਦੀ ਰੀਸਾਈਕਲਿੰਗ ਵਿਚ ਬਰਬਾਦੀ ਨੂੰ ਰੋਕਣਾ ਸ਼ਾਮਲ ਹੈ। ਸਾਡੀ ਸਰਕਾਰ ਦੀ ਇਸ ਵਿਸ਼ੇਸ਼ ਪਹਿਲਕਦਮੀ ਲਈ, ਮੈਂ ਮੌਜੂਦਾ ਵਿੱਤੀ ਸਾਲ ਵਿੱਚ 497 ਕਰੋੜ ਰੁਪਏ ਦਾ ਪ੍ਰਸਤਾਵ ਰੱਖਦਾ ਹਾਂ।

96. ਆਟਾ ਦਾਲ ਯੋਜਨਾ ਦੇ ਕਾਰਨ ਪਨਸਪ ਵੱਧਦੇ ਕਰਜ਼ੇ ਦੇ ਭਾਰ ਹੇਠਾਂ ਦੱਬਿਆ ਹੋਇਆ ਸੀ। ਫੰਡਾਂ ਦੀ ਘਾਟ ਕਾਰਨ, ਪਨਸਪ ਆਪਣੇ 350 ਕਰੋੜ ਰੁਪਏ ਦੇ ਘੱਟ ਮਿਆਦ ਦੇ ਕਰਜ਼ੇ ਦਾ ਭੁਗਤਾਨ ਨਾ ਕਰਨ ਕਾਰਣ ਐਨ.ਪੀ.ਏ ਸ਼੍ਰੇਣੀ ਵਿਚ ਚਲਾ ਗਿਆ। ਕਾਰਪੋਰੇਸ਼ਨ ਨੂੰ ਰਾਹਤ ਪ੍ਰਦਾਨ ਕਰਨ ਲਈ, ਰਾਜ ਸਰਕਾਰ ਨੇ ਪਨਸਪ ਦੇ ਐਨਪੀਏ ਖਾਤਿਆਂ ਦੇ ਨਿਪਟਾਰੇ ਹਿਤ ਵਿੱਤੀ ਸਾਲ 2022-23 ਵਿੱਚ 350 ਕਰੋੜ ਰੁਪਏ ਦੇ ਬੇਲਆਊਟ ਪੈਕੇਜ ਦੀ ਤਜਵੀਜ਼ ਰੱਖੀ ਹੈ। (ਥੰਪਿੰਗ)

**ਐਨ.ਆਰ.ਆਈ. ਮਾਮਲੇ**

97. 'ਆਪ' ਸਰਕਾਰ ਦਾ ਮੰਨਣਾ ਹੈ ਕਿ ਸਾਡੇ ਪ੍ਰਵਾਸੀ ਭਾਰਤੀ ਭੈਣ-ਭਰਾ ਸੂਬੇ ਦੇ ਵਿਕਾਸ ਵਿੱਚ ਮਹੱਤਵਪੂਰਨ ਹਿੱਸੇਦਾਰ ਹਨ। ਸਾਡੇ ਮਾਣਯੋਗ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਰਹਿਨੁਮਾਈ ਹੇਠ, ਐਨਆਰਆਈ ਭਾਈਚਾਰੇ ਨੂੰ ਵਿਕਾਸ ਦੀਆਂ ਪਹਿਲਕਦਮੀਆਂ ਵਿੱਚ ਹਿੱਸਾ ਲੈਣ ਲਈ ਲਾਮਬੰਦ ਕਰਨ ਲਈ, "ਪੰਜਾਬ ਸਿੱਖਿਆ ਤੇ ਸਿਹਤ ਫੰਡ" ਨਾਂ ਦਾ ਇੱਕ ਟਰੱਸਟ ਸਥਾਪਿਤ ਕੀਤਾ ਜਾਵੇਗਾ ਜੋ ਸਾਲ ਦੇ ਦੌਰਾਨ ਸਿਹਤ ਅਤੇ ਸਿੱਖਿਆ ਦੇ ਖੇਤਰ ਵਿੱਚ ਪੂੰਜੀਗਤ ਸੰਪਤੀ ਬਣਾਉਣ ਵਿੱਚ ਸਹਾਈ ਹੋਵੇਗਾ ਅਤੇ ਸਰਕਾਰ ਵਿੱਤੀ ਸਾਲ 2022-23 ਦੌਰਾਨ ਇਸ ਟਰੱਸਟ ਨੂੰ ਸ਼ੁਰੂਆਤੀ ਤੌਰ 'ਤੇ ਅਰੰਭਕ ਰਾਸੀ ਵਜੋਂ ਟੋਕਨ ਸਹਾਇਤਾ ਪ੍ਰਦਾਨ ਕਰੇਗੀ।

ਸਪੀਕਰ ਸਾਹਿਬ, ਜਿੰਨੇ ਵੀ ਐਨ.ਆਰ.ਆਈ. ਭਰਾ ਇਸ ਟਰੱਸਟ ਵਿੱਚ ਆਪਣਾ ਹਿੱਸਾ ਪਾਉਣਗੇ, ਉਨ੍ਹਾਂ ਨੂੰ ਸਾਡੇ ਵੱਲੋਂ ਬਿਲਕੁਲ ਪਾਰਦਰਸ਼ਤਾ ਰਾਹੀਂ ਇੱਕ ਇੱਕ ਪੈਸੇ ਦਾ ਹਿਸਾਬ ਦਿੱਤਾ ਜਾਵੇਗਾ ਕਿ ਉਨ੍ਹਾਂ ਦਾ ਪੈਸਾ ਕਿੱਥੇ ਲੱਗਿਆ ਹੈ, ਕਿੱਥੇ ਪਿਆ ਹੈ ਅਤੇ ਪੂਰੀ ਪਾਦਰਸ਼ਤਾ ਨਾਲ ਐਨ.ਆਰ.ਆਈ. ਭਰਾਵਾਂ ਦਾ ਇੱਕ ਇੱਕ ਪੈਸਾ ਇਸ ਟਰੱਸਟ ਵਿੱਚ ਲਗਾਵਾਂਗੇ। (ਥੰਪਿੰਗ)

**ਆਜ਼ਾਦੀ ਘੁਲਾਟੀਏ**

98. ਸਰਕਾਰ ਸਾਡੇ ਮਹਾਨ ਆਜ਼ਾਦੀ ਘੁਲਾਟੀਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਭਲਾਈ ਲਈ ਵਚਨਬੱਧ ਹੈ ਅਤੇ ਮੈਂ ਵਿੱਤੀ ਸਾਲ 2022-23 ਲਈ 16 ਕਰੋੜ ਰੁਪਏ ਦੀ ਵੰਡ ਦਾ ਪ੍ਰਸਤਾਵ ਰੱਖਦਾ ਹਾਂ।

**ਰੱਖਿਆ ਭਲਾਈ**

99. ਸਾਡੀ ਸਰਕਾਰ ਨੇ ਸ਼ਹੀਦਾਂ ਅਤੇ ਹੋਰ ਰੱਖਿਆ ਕਰਮਚਾਰੀਆਂ, ਜਿਨ੍ਹਾਂ ਨੇ ਦੇਸ਼ ਦੀ ਖਾਤਰ ਆਪਣੀ ਜਾਨ ਕੁਰਬਾਨ ਕਰ ਦਿੱਤੀ, ਨੂੰ ਸਜਦਾ ਕਰਦਿਆਂ, ਮੌਜੂਦਾ ਐਕਸ-ਗ੍ਰੇਸ਼ੀਆ ਰਾਸ਼ੀ ਨੂੰ 50 ਲੱਖ ਰੁਪਏ ਤੋਂ ਦੁੱਗਣਾ ਕਰਦੇ ਹੋਏ 1 ਕਰੋੜ ਰੁਪਏ ਕਰ ਦਿੱਤਾ ਹੈ।(ਥੰਪਿੰਗ) ਵਿੱਤੀ ਸਾਲ 2022-23 ਵਿੱਚ 130 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਜੋ ਕਿ ਵਿੱਤੀ ਸਾਲ 2021-22 ਦੇ ਮੁਕਾਬਲੇ 11.00% ਦਾ ਵਾਧਾ ਹੈ।

100. ਸਾਡੀ ਸਰਕਾਰ ਸਾਬਕਾ ਫੌਜੀਆਂ ਨੂੰ ਬਣਦਾ ਸਤਿਕਾਰ ਦਿੰਦੀ ਹੈ ਅਤੇ ਵਿੱਤੀ ਸਾਲ 2022-23 ਦੌਰਾਨ ਉਨ੍ਹਾਂ ਦੀ ਭਲਾਈ ਅਤੇ ਉਚਿਤ ਸਹਾਇਤਾ ਲਈ ਮੁਹਾਲੀ ਵਿਖੇ ਇਕ ਬਿਰਧ ਆਸ਼ਰਮ ਬਣਾਉਣ ਲਈ ਪ੍ਰਤੀਬੱਧ ਹੈ।

**ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ**

101. ਸਾਡਾ ਮੰਨਣਾ ਹੈ ਕਿ ਪੰਜਾਬ ਸੈਰ-ਸਪਾਟੇ ਦੀ ਅਥਾਹ ਸੰਭਾਵਨਾਵਾਂ ਵਾਲਾ ਸੂਬਾ ਹੈ, ਜਿਸ ਦਾ ਲਾਭ ਨਾ ਉਠਾਇਆ ਜਾਣਾ ਅਫ਼ਸੋਸਜਨਕ ਹੈ। ਰਾਜਸਥਾਨ, ਕੇਰਲਾ, ਗੁਜਰਾਤ ਅਤੇ ਹੋਰ ਰਾਜਾਂ ਦੇ ਵਿਕਾਸ ਵਿੱਚ ਸੈਰ-ਸਪਾਟਾ ਮਹੱਤਵਪੂਰਨ ਯੋਗਦਾਨ ਪਾਉਂਦਾ ਹੈ ਪਰ ਪੰਜਾਬ ਵਿੱਚ ਇਸਦਾ ਯੋਗਦਾਨ ਨਾ-ਮਾਤਰ ਹੈ। ਸਾਡੀ ਸਰਕਾਰ ਇਸ ਰੁਝਾਨ ਨੂੰ ਪਲਟਾਉਣਾ ਚਾਹੁੰਦੀ ਹੈ ਅਤੇ ਪੰਜਾਬ ਨੂੰ ਸੈਰ-ਸਪਾਟੇ ਲਈ ਪਸੰਦੀਦਾ ਸਥਾਨ ਬਣਾਉਣਾ ਚਾਹੁੰਦੀ ਹੈ।(ਥੰਪਿੰਗ) ਸੈਰ-ਸਪਾਟੇ ਦੀਆਂ ਵੱਡੀਆਂ ਸੰਭਾਵਨਾਵਾਂ ਵਾਲੇ ਸਥਾਨਾਂ ਨੂੰ ਵਿਕਸਤ ਕਰਨ ਅਤੇ ਨਿੱਜੀ ਨਿਵੇਸ਼ ਨੂੰ ਆਕਰਸ਼ਿਤ ਕਰਨ ਲਈ ਪਹਿਲਾਂ ਹੀ ਯਤਨ ਸ਼ੁਰੂ ਕੀਤੇ ਜਾ ਚੁੱਕੇ ਹਨ। ਸਰਕਾਰ ਮੁੱਖ ਤੌਰ 'ਤੇ ਈਕੋ ਟੂਰਿਜ਼ਮ, ਦਿਹਾਤੀ ਸੈਰ ਸਪਾਟੇ, ਸੱਭਿਆਚਾਰਕ ਅਤੇ ਧਾਰਮਿਕ ਸੈਰ ਸਪਾਟੇ 'ਤੇ ਧਿਆਨ ਕੇਂਦਰਿਤ ਕਰੇਗੀ।

102. ਸਾਡੀਆਂ ਬੀੜਾਂ ਅਤੇ ਜੰਗਲਾਂ ਵਿਚ ਸੈਰ ਸਪਾਟੇ ਦੀਆਂ ਵਿਸ਼ਾਲ ਸੰਭਾਵਨਾਵਾਂ ਨੂੰ ਪਛਾਣਦੇ ਹੋਏ, ਸਾਡੀ ਸਰਕਾਰ ਨੇ ਸਾਰੀਆਂ ਬੀੜਾਂ ਅਤੇ ਜੰਗਲਾਂ ਨੂੰ ਈਕੋ ਟੂਰਿਜ਼ਮ ਲਈ ਵਿਕਸਤ ਕਰਨ ਦੀ ਤਜਵੀਜ਼ ਰੱਖੀ ਹੈ (ਥੰਪਿੰਗ) ਜੋ ਪੰਜਾਬ ਰਾਜ ਲਈ ਮਾਲੀਏ ਦਾ ਇੱਕ ਵੱਡਾ ਸਰੋਤ ਸਾਬਤ ਹੋ ਸਕਦੇ ਹਨ।

103. ਧਰਤੀ ਦੇ ਮਹਾਨ ਸਪੂਤਾਂ ਨੂੰ ਸ਼ਰਧਾਂਜਲੀ ਭੇਟ ਕਰਨ ਲਈ, ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਇਹ ਸਰਕਾਰ, ਭਾਰਤ ਦੀ ਅਜ਼ਾਦੀ ਦੀ 75ਵੀਂ ਵਰ੍ਹੇਗੰਢ ਮੌਕੇ ਸ਼ਾਨਦਾਰ ਸਮਾਗਮ ਕਰੇਗੀ। ਸਾਡੇ ਆਜ਼ਾਦੀ

ਘੁਲਾਟੀਆਂ ਜਿਵੇਂ ਕਿ ਲਾਲਾ ਲਾਜਪਤ ਰਾਏ ਜੀ, ਸ਼ਹੀਦ-ਏ-ਆਜ਼ਮ ਭਗਤ ਸਿੰਘ ਜੀ, ਸ਼ਹੀਦ ਊਧਮ ਸਿੰਘ ਜੀ ਅਤੇ ਸ਼ਹੀਦ ਸੁਖਦੇਵ ਥਾਪਰ ਜੀ ਦੇ ਜਨਮ ਦਿਨ/ਸ਼ਹੀਦੀ ਦਿਵਸ 'ਤੇ ਵੱਖ-ਵੱਖ ਸਮਾਗਮ ਕਰਵਾਏ ਜਾਣਗੇ।

**ਪੁਲਿਸ ਦਾ ਆਧੁਨਿਕੀਕਰਣ ਅਤੇ ਕਾਨੂੰਨ ਵਿਵਸਥਾ**

ਮਾਣਯੋਗ ਸਪੀਕਰ ਸਾਹਿਬ,

104. ਸ਼ਾਂਤੀ ਅਤੇ ਵਿਕਾਸ ਨਾਲ-ਨਾਲ ਚੱਲਦੇ ਹਨ। ਲੰਬੇ ਸਮੇਂ ਤੋਂ ਪੰਜਾਬ ਦੀ ਸਰਹੱਦ ਦੁਸ਼ਮਣ ਨਾਲ ਲੱਗਣ ਵਾਲੀ ਅੰਤਰਰਾਸ਼ਟਰੀ ਸਰਹੱਦ ਹੈ ਜਿਸ ਕਾਰਨ ਸਾਡੇ ਰਾਜ ਵਿੱਚ ਅਮਨ-ਸ਼ਾਂਤੀ ਤੇ ਲਗਾਤਾਰ ਖਤਰਾ ਬਣਿਆ ਰਹਿੰਦਾ ਹੈ। ਇਸ ਤੋਂ ਇਲਾਵਾ ਪੰਜਾਬੀਆਂ ਨੂੰ ਗੈਂਗਸਟਰਾਂ ਦੀ ਨਵੀਂ ਚੁਣੌਤੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਜਿਨ੍ਹਾਂ ਬਾਰੇ ਇਕ ਦਹਾਕਾ ਪਹਿਲਾਂ ਕਦੇ ਸੁਣਿਆ ਨਹੀਂ ਗਿਆ ਸੀ। ਸਾਡੀ ਸਰਕਾਰ ਰਾਜ ਦੀ ਸ਼ਾਂਤੀ, ਏਕਤਾ ਅਤੇ ਅਖੰਡਤਾ ਨੂੰ ਖਤਰਾ ਪੈਦਾ ਕਰਨ ਵਾਲੀਆਂ ਬੁਰੀਆਂ ਤਾਕਤਾਂ ਪ੍ਰਤੀ ਲਗਾਤਾਰ ਚੌਕਸ ਰਹਿਣ, ਲੜਨ ਅਤੇ ਉਨ੍ਹਾਂ ਦਾ ਸਫਾਇਆ ਕਰਨ ਦਾ ਦ੍ਰਿੜ ਸੰਕਲਪ ਲੈਂਦੀ ਹੈ। ਪੰਜਾਬ ਵਿੱਚ ਸਰਗਰਮ ਗੈਂਗਸਟਰਾਂ ਦਾ ਸਫਾਇਆ ਕਰਨ ਲਈ ਇੱਕ ਪੂਰੀ ਗੈਂਗਸਟਰ ਵਿਰੋਧੀ ਟਾਸਕ ਫੋਰਸ ਬਣਾਈ ਗਈ ਹੈ ਅਤੇ ਮੈਨੂੰ ਉਮੀਦ ਹੈ ਕਿ ਜਲਦੀ ਹੀ ਸਕਾਰਾਤਮਕ ਨਤੀਜੇ ਸਾਹਮਣੇ ਆਉਣਗੇ।

105. **ਪੁਲਿਸ ਬਲਾਂ ਦਾ ਆਧੁਨਿਕੀਕਰਨ:** ਪੁਲਿਸ ਬਲਾਂ ਨੂੰ ਮਜ਼ਬੂਤ ਕਰਨ ਅਤੇ ਅਪਰਾਧ ਨਾਲ ਨਜਿੱਠਣ ਲਈ ਉਨ੍ਹਾਂ ਨੂੰ ਨਵੀਨਤਮ ਸਮਾਨ, ਤਕਨਾਲੋਜੀ ਅਤੇ ਸਾਧਨਾਂ ਨਾਲ ਲੈਸ ਕਰਨ ਲਈ ਅਤੇ ਰਾਜ ਵਿੱਚ ਕਾਨੂੰਨ ਅਤੇ ਵਿਵਸਥਾ ਬਣਾਈ ਰੱਖਣ ਅਤੇ ਸ਼ਾਂਤੀਪੂਰਨ ਮਾਹੌਲ ਬਣਾਉਣ ਲਈ, ਮੌਜੂਦਾ ਵਿੱਤੀ ਸਾਲ 2022-23 ਦੌਰਾਨ 108 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਹੈ। ਇਸ ਦੇ ਨਾਲ ਹੀ ਸਾਰੇ ਜ਼ਿਲ੍ਹਿਆਂ ਵਿਚ 30 ਕਰੋੜ ਰੁਪਏ ਦੀ ਲਾਗਤ ਨਾਲ ਸਾਈਬਰ ਕਰਾਇਮ ਕੰਟਰੋਲ ਰੂਮ ਸਥਾਪਿਤ ਕੀਤੇ ਜਾਣਗੇ। (ਥੰਪਿੰਗ)

106. ਅਪਰਾਧ ਅਤੇ ਅਪਰਾਧੀਆਂ ਨਾਲ ਨਜਿੱਠਣ ਲਈ ਪੁਲਿਸ ਨੂੰ ਨਵੀਂ ਰਣਨੀਤੀ ਤਿਆਰ ਕਰਨੀ ਹੋਵੇਗੀ। ਇਹ ਜ਼ਰੂਰੀ ਹੈ ਕਿ ਪੰਜਾਬ ਪੁਲਿਸ ਦੇ ਜਵਾਨ ਇਸ ਨਵੀਂਆਂ ਰਣਨੀਤੀਆਂ ਬਾਰੇ ਸਿਖਲਾਈ ਪ੍ਰਾਪਤ ਕਰਨ। ਇਸ ਲਈ ਸਰਕਾਰ ਵਿੱਤੀ ਸਾਲ 2022-23 ਦੌਰਾਨ ਅੰਤਰਰਾਸ਼ਟਰੀ ਸਿਖਲਾਈ ਪ੍ਰੋਗਰਾਮਾਂ ਦਾ ਆਯੋਜਨ ਕਰਕੇ ਪੁਲਿਸ ਕਰਮਚਾਰੀਆਂ ਦੀ ਸਮਰੱਥਾ ਉਸਾਰੀ ਦੀ ਪਹਿਲਕਦਮੀ ਵੀ ਕਰੇਗੀ। ਸਾਡੇ ਨੌਜਵਾਨਾਂ ਨੂੰ ਰੈਂਕ ਵਾਈਜ਼ ਅਸੀਂ ਬਾਹਰਲੇ ਦੇਸ਼ਾਂ ਵਿੱਚ ਭੇਜਾਂਗੇ ਤਾਂ ਕਿ ਉਹ ਅੱਛੀ ਟਰੇਨਿੰਗ ਪ੍ਰਾਪਤ ਕਰਕੇ ਪੰਜਾਬ ਵਿੱਚ ਆਪਣੀ ਨੌਕਰੀ ਸਰਵ ਕਰਨ।

107. **ਆਮ ਲੋਕਾਂ ਦਾ ਸੁਰੱਖਿਆ ਅਤੇ ਸਲਾਮਤੀ**: ਅਸੀਂ ਆਪਣੇ ਪੁਰਸ਼ਾਂ ਅਤੇ ਇਸਤਰੀਆਂ ਦੀ ਸੁਰੱਖਿਆ ਅਤੇ ਸਲਾਮਤੀ ਨੂੰ ਪ੍ਰਮੁੱਖ ਤਰਜੀਹ ਦਿੰਦੇ ਹਾਂ। ਸਾਡੇ ਕਾਰਜਕਾਲ ਦੌਰਾਨ, ਅਪਰਾਧ ਨੂੰ ਰੋਕਣ

ਅਤੇ ਅਪਰਾਧੀਆਂ ਨੂੰ ਨੱਥ ਪਾਉਣ ਲਈ ਪੂਰੇ ਰਾਜ ਨੂੰ ਸੀ.ਸੀ.ਟੀ.ਵੀ. ਨੈੱਟਵਰਕ ਨਾਲ ਕਵਰ ਕੀਤਾ ਜਾਵੇਗਾ। ਅਰੰਭ ਵਿਚ, ਵਿੱਤੀ ਸਾਲ 2022-23 ਦੌਰਾਨ ਮੁਹਾਲੀ ਅਤੇ ਪੰਜਾਬ ਪੁਲਿਸ ਮਹਿਲਾ ਮਿੱਤਰ ਕੇਂਦਰ ਵਿੱਚ ਸੀ.ਸੀ.ਟੀ.ਵੀ. ਕੈਮਰੇ ਲਗਾਉਣ ਲਈ 5 ਕਰੋੜ ਰੁਪਏ ਦੀ ਤਜਵੀਜ਼ ਹੈ।

108. ਅੱਜ ਜੇਲ੍ਹਾਂ ਅਪਰਾਧੀਆਂ ਲਈ ਸੁਰੱਖਿਅਤ ਪਨਾਹਗਾਹ ਬਣ ਗਈਆਂ ਸਨ। ਸਾਡੀ ਸਰਕਾਰ ਨੇ ਪਹਿਲਾਂ ਹੀ ਪੰਜਾਬ ਦੀਆਂ ਜੇਲ੍ਹਾਂ ਵਿੱਚ ਵੀਆਈਪੀ ਸੈੱਲਾਂ ਨੂੰ ਬੰਦ ਕਰਨ ਦਾ ਐਲਾਨ ਕੀਤਾ ਹੈ (ਥੰਪਿੰਗ) ਅਤੇ ਜੇਲ੍ਹਾਂ ਅੰਦਰ ਵਿਸ਼ੇਸ਼ ਸਹੂਲਤਾਂ ਦੀ ਪੇਸ਼ਕਸ਼ ਕਰਨ ਅਤੇ ਆਨੰਦ ਲੈਣ ਵਾਲਿਆਂ ਖ਼ਿਲਾਫ਼ ਸਖ਼ਤ ਕਾਰਵਾਈ ਦਾ ਵਾਅਦਾ ਕੀਤਾ ਹੈ ਕਿਉਂਕਿ ਬਹੁਤ ਸਾਰੇ ਵਿਅਕਤੀ ਜਿਨ੍ਹਾਂ ਨੇ ਲੋਕਾਂ ਦਾ ਪੈਸਾ ਲੁੱਟਿਆ ਹੁੰਦਾ ਹੈ, ਜਿਨ੍ਹਾਂ ਨੇ ਕੁਰੱਪਸ਼ਨ ਕੀਤੀ ਹੁੰਦੀ ਹੈ। ਵੱਡੇ ਵੱਡੇ ਪਾਲੀਟੀਸ਼ਨ, ਵੱਡੇ ਵੱਡੇ ਬਿਊਰੋਕਰੇਟ ਜੇਲ੍ਹਾਂ ਵਿੱਚ ਜਾਂਦੇ ਹਨ ਔਰ ਵੀ.ਆਈ.ਪੀ. ਸੈੱਲਾਂ ਵਿੱਚ ਬੰਦ ਹੋ ਜਾਂਦੇ ਹਨ ਔਰ ਉਥੇ ਵੀ ਉਹ ਮੌਜ ਮਸਤੀ ਕਰਦੇ ਹਨ, ਉਥੇ ਵੀ ਇੰਜੁਆਏ ਕਰਦੇ ਹਨ। ਸੋ, ਉਨ੍ਹਾਂ ਵੀ.ਆਈ.ਪੀ. ਸੈੱਲਾਂ ਨੂੰ ਬੰਦ ਕਰਨ ਦਾ ਅਸੀਂ ਐਲਾਨ ਕਰਦੇ ਹਾਂ। (ਥੰਪਿੰਗ) ਬਿਲਕੁਲ ਉਹ ਵੀ.ਆਈ.ਪੀ. ਸੈੱਲ ਬੰਦ ਹੋਣਗੇ, ਉਨ੍ਹਾਂ ਨੂੰ ਵੀ ਆਮ ਨਾਗਰਿਕਾਂ ਵਾਂਗ ਜੇਲ੍ਹਾਂ ਵਿੱਚ ਜਾਣਾ ਪਵੇਗਾ।

ਇਸ ਤੋਂ ਇਲਾਵਾ, ਐਸ.ਏ.ਐਸ. ਨਗਰ (ਮੁਹਾਲੀ) ਵਿੱਚ ਆਧੁਨਿਕ ਜ਼ਿਲ੍ਹਾ ਜੇਲ੍ਹ ਦੀ ਉਸਾਰੀ ਲਈ, ਪਿੰਡ ਕੁਰੜਾ ਵਿਖੇ 17.5 ਏਕੜ ਜ਼ਮੀਨ ਦੀ ਸ਼ਨਾਖਤ ਕੀਤੀ ਗਈ ਹੈ ਅਤੇ ਵਿੱਤੀ ਸਾਲ 2022-23 ਦੌਰਾਨ ਮੁਢਲੇ ਤੌਰ ਤੇ 10 ਕਰੋੜ ਰੁਪਏ ਦੀ ਤਜਵੀਜ਼ ਰੱਖੀ ਗਈ ਹੈ। (ਥੰਪਿੰਗ)

**ਸਮਾਜ ਭਲਾਈ ਅਤੇ ਨਿਆਂ**

109. ਸਮਾਵੇਸ਼ ਇੱਕ ਕਲਿਆਣਕਾਰੀ ਸਰਕਾਰ ਦਾ ਮਾਰਗਦਰਸ਼ਕ ਸਿਧਾਂਤ ਹੈ। ਅਸੀਂ ਸਮਾਜ ਦੇ ਸਾਰੇ ਕਮਜ਼ੋਰ ਵਰਗਾਂ ਦੇ ਹਿੱਤਾਂ ਨੂੰ ਉੱਚਾ ਚੁੱਕਣ, ਸੁਰੱਖਿਆ ਅਤੇ ਤਰੱਕੀ ਦੇ ਪ੍ਰਤੀ ਡੂੰਘੀ ਵਫ਼ਾਦਾਰੀ ਰੱਖਦੇ ਹਾਂ। 'ਆਪ' ਸਰਕਾਰ ਮੌਜੂਦਾ ਸਮੇਂ ਵਿੱਚ ਚੱਲ ਰਹੀਆਂ ਵੱਖ-ਵੱਖ ਭਲਾਈ ਸਕੀਮਾਂ ਤਹਿਤ ਹਰ ਤਰ੍ਹਾਂ ਦੀ ਲੋੜੀਂਦੀ ਸਹਾਇਤਾ ਜਾਰੀ ਰੱਖੇਗੀ। ਇਸ ਤੋਂ ਇਲਾਵਾ, ਇਹਨਾਂ ਨੂੰ ਹੋਰ ਪ੍ਰਭਾਵਸ਼ਾਲੀ ਅਤੇ ਕੁਸ਼ਲ ਬਣਾਉਣ ਲਈ ਸਮੇਂ ਸਿਰ ਢੁਕਵੇਂ ਕਦਮ ਚੁੱਕੇ ਜਾਣਗੇ। ਅਸੀਂ ਵਿੱਤੀ ਸਾਲ 2022-23 ਲਈ 7,437 ਕਰੋੜ ਰੁਪਏ ਦੇ ਬਜਟੀ ਰਾਖਵੇਂਕਰਨ ਦੀ ਤਜਵੀਜ਼ ਰੱਖਦੇ ਹਾਂ। (ਥੰਪਿੰਗ) ਜੋ ਕਿ ਪਿਛਲੇ ਸਮੇਂ ਨਾਲੋਂ 13% ਦਾ ਵਾਧਾ ਹੈ।

110. **ਸਮਾਜਿਕ ਸੁਰੱਖਿਆ ਕਵਰ:** ਸਾਲ 2021-22 (ਬਜਟ ਅਨੁਮਾਨ) ਦੌਰਾਨ 28.12 ਲੱਖ ਲਾਭਪਾਤਰੀਆਂ ਦੀ ਕਵਰੇਜ ਦੇ ਨਾਲ ਸਮਾਜਿਕ ਸੁਰੱਖਿਆ ਪੈਨਸ਼ਨਾਂ ਲਈ ਬਜਟ ਉਪਬੰਧ ਨੂੰ 4,071 ਕਰੋੜ ਰੁਪਏ ਤੋਂ ਵਧਾ ਕੇ ਵਿੱਤੀ ਸਾਲ 2022-23 ਵਿੱਚ 31.23 ਲੱਖ ਲਾਭਪਾਤਰੀਆਂ ਨੂੰ ਕਵਰ ਕਰਨ ਦੇ ਟੀਚੇ ਨਾਲ 4,720 ਕਰੋੜ ਰੁਪਏ ਕਰਨ ਦਾ ਪ੍ਰਸਤਾਵ ਰੱਖਿਆ ਗਿਆ ਹੈ।

111. **ਮਾਤਾ ਤ੍ਰਿਪਤਾ ਮਹਿਲਾ ਯੋਜਨਾ:** ਇਸ ਮੰਤਵ ਲਈ ਵਿੱਤੀ ਸਾਲ 2022-23 ਦੇ ਬਜਟ ਵਿੱਚ 46 ਕਰੋੜ ਰੁਪਏ ਦੀ ਤਜਵੀਜ਼ ਰੱਖੀ ਗਈ ਹੈ।

112. **ਪੋਸ਼ਣ ਅਭਿਆਨ:** ਮੈਂ 0-6 ਸਾਲ ਦੀ ਉਮਰ ਦੇ 11.20 ਲੱਖ ਬੱਚਿਆਂ ਅਤੇ 1.80 ਲੱਖ ਗਰਭਵਤੀ ਔਰਤਾਂ ਅਤੇ ਦੁੱਧ ਚੁੰਘਾਉਣ ਵਾਲੀਆਂ ਮਾਤਾਵਾਂ ਨੂੰ ਕਵਰ ਕਰਨ ਲਈ ਵਿੱਤੀ ਸਾਲ 2022-23 ਲਈ 53 ਕਰੋੜ ਰੁਪਏ ਦੇ ਬਜਟ ਉਪਬੰਧ ਦਾ ਪ੍ਰਸਤਾਵ ਰੱਖ ਰਿਹਾ ਹਾਂ।

113. **ਪੋਸਟ-ਮੈਟ੍ਰਿਕ ਸਕਾਲਰਸ਼ਿਪ ਸਕੀਮ:** ਮੈਂ ਲਗਭਗ 2.50 ਲੱਖ ਵਿਦਿਆਰਥੀਆਂ ਨੂੰ ਸਕਾਲਰਸ਼ਿਪ ਪ੍ਰਦਾਨ ਕਰਨ ਲਈ 640 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ। (ਥੰਪਿੰਗ)

114. **ਅਸ਼ੀਰਵਾਦ ਸਕੀਮ:** ਵਿੱਤੀ ਸਾਲ 2022-23 ਵਿੱਚ 150 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਹੈ।(ਥੰਪਿੰਗ)

115. **ਪ੍ਰਧਾਨ ਮੰਤਰੀ ਆਦਰਸ਼ ਗ੍ਰਾਮ ਯੋਜਨਾ (ਪੀ.ਐੱਮ.ਏ.ਜੀ.ਵਾਈ):** ਮੈਂ ਵਿੱਤੀ ਸਾਲ 2022-23 ਵਿੱਚ 200 ਕਰੋੜ ਰੁਪਏ ਦੇ ਬਜਟ ਉਪਬੰਧ ਦਾ ਪ੍ਰਸਤਾਵ ਕਰਦਾ ਹਾਂ। (ਥੰਪਿੰਗ)

**ਅਨੁਸੂਚਿਤ ਜਾਤੀਆਂ ਦੀ ਭਲਾਈ**

116. ਸਾਡੀ ਸਰਕਾਰ ਸਾਡੇ ਅਨੁਸੂਚਿਤ ਜਾਤੀ ਦੇ ਭੈਣਾਂ-ਭਰਾਵਾਂ ਦੀ ਭਲਾਈ ਅਤੇ ਵਿਕਾਸ ਲਈ ਵਚਨਬੱਧ ਹੈ। ਮੈਂ ਵਿੱਤੀ ਸਾਲ 2022-23 ਵਿਚ ਅਨੁਸੂਚਿਤ ਜਾਤੀ ਉਪ-ਯੋਜਨਾ (ਐਸ.ਸੀ.ਐਸ.ਪੀ.) ਲਈ 12,992 ਕਰੋੜ ਰੁਪਏ ਦੇ ਬਜਟ ਉਪਬੰਧ ਦੀ ਤਜਵੀਜ਼ ਰੱਖਦਾ ਹਾਂ ਜੋ ਕਿ ਪਿਛਲੇ ਸਾਲ ਨਾਲੋਂ 12.29% ਦਾ ਵਾਧਾ ਹੈ। (ਥੰਪਿੰਗ) ਇਹ ਬਜਟ ਖਰਚਾ ਸਮਾਜਿਕ-ਆਰਥਿਕ ਵਿਕਾਸ ਨੂੰ ਸ਼ੁਰੂ ਕਰਨ, ਰਹਿਣ-ਸਹਿਣ ਦੀ ਹਾਲਤ ਵਿਚ ਸੁਧਾਰ ਲਿਆਉਣ; ਮੁੱਢਲੀਆਂ ਸੇਵਾਵਾਂ; ਜਿਵੇਂ ਕਿ ਪ੍ਰਾਇਮਰੀ ਸਕੂਲ; ਸਿਹਤ ਕੇਂਦਰ; ਪਸ਼ੂ ਚਿਕਿਤਸਾ ਕੇਂਦਰ; ਕਮਿਊਨਿਟੀ ਹਾਲ; ਪੋਸ਼ਣ ਕੇਂਦਰ; ਬਿਜਲੀ ਦਾ ਵਿਸਥਾਰ ਅਤੇ ਸਾਂਝੇ ਕੰਮ ਦੀਆਂ ਥਾਵਾਂ/ ਸੁਵਿਧਾ ਕੇਂਦਰਾਂ ਆਦਿ ਦੇ ਪ੍ਰਬੰਧ ਵਿਚ ਸਹਾਇਤਾ ਪ੍ਰਦਾਨ ਕਰੇਗੀ।

117. ਇਸ ਤੋਂ ਇਲਾਵਾ ਸਰਕਾਰ ਨੇ ਸਾਹਿਬਜਾਦਾ ਅਜੀਤ ਸਿੰਘ ਨਗਰ ਵਿਖੇ ਡਾ. ਬੀ.ਆਰ. ਅੰਬੇਦਕਰ ਭਵਨ ਸਥਾਪਿਤ ਕਰਨ ਦੀ ਤਜਵੀਜ਼ ਰੱਖੀ ਹੈ, ਜਿਸ ਵਿਚ ਅਨੁਸੂਚਿਤ ਜਾਤੀ ਨਾਲ ਸਬੰਧਿਤ ਭਲਾਈ ਸੇਵਾਵਾਂ ਪ੍ਰਦਾਨ ਕਰਨ ਵਾਲੇ ਸਾਰੇ ਦਫ਼ਤਰ ਇਕ ਹੀ ਛੱਤ ਹੇਠ ਹੋਣਗੇ।(ਥੰਪਿੰਗ)

**ਬੁਨਿਆਦੀ ਢਾਂਚਾ**

118. ਕਿਸੇ ਵੀ ਖੇਤਰ ਦੇ ਆਰਥਿਕ ਵਿਕਾਸ ਲਈ ਬੁਨਿਆਦੀ ਢਾਂਚਾ ਬਹੁਤ ਮਹੱਤਵ ਰੱਖਦਾ ਹੈ। ਆਰਥਿਕ ਅਤੇ ਸਮਾਜਿਕ ਬੁਨਿਆਦੀ ਢਾਂਚਾ ਜਿਵੇਂ ਕਿ ਸੜਕਾਂ, ਬਿਜਲੀ, ਰੇਲਵੇ, ਨਾਜ਼ੁਕ ਸਪਲਾਈ ਲਾਈਨਾਂ, ਸਕੂਲ, ਹਸਪਤਾਲ ਆਦਿ ਕਿਸੇ ਵੀ ਖੇਤਰ ਦੇ ਵਿਕਾਸ ਲਈ ਜ਼ਰੂਰੀ ਲੋੜਾਂ ਹਨ, ਅਤੇ ਉਨ੍ਹਾਂ

ਖੇਤਰਾਂ ਵਿੱਚ ਰਹਿਣ ਵਾਲੇ ਲੋਕਾਂ ਲਈ ਨਵੇਂ ਮੌਕੇ ਪੈਦਾ ਕਰਦੀਆਂ ਹਨ। ਮੈਂ ਪੰਜਾਬ ਵਿੱਚ ਵੱਖ-ਵੱਖ ਸੈਕਟਰਾਂ ਵਿੱਚ ਨਵਾਂ ਬੁਨਿਆਦੀ ਢਾਂਚਾ ਬਣਾਉਣ ਲਈ ਵਿੱਤੀ ਸਾਲ 2022-23 ਲਈ 23,498 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ।

**ਪੇਂਡੂ ਵਿਕਾਸ ਅਤੇ ਪੰਚਾਇਤਾਂ**

119. ਪੰਜਾਬ ਦੀ 63% ਆਬਾਦੀ ਅਜੇ ਵੀ ਪਿੰਡਾਂ ਵਿੱਚ ਰਹਿੰਦੀ ਹੈ, ਇਸ ਲਈ "ਪਿੰਡਾਂ ਦਾ ਵਿਕਾਸ" ਨੂੰ ਸੰਪੂਰਨ ਰੂਪ ਵਿੱਚ ਯਕੀਨੀ ਬਣਾਉਣਾ ਜ਼ਰੂਰੀ ਹੋ ਜਾਂਦਾ ਹੈ। ਰਾਜ ਵਿੱਚ ਪੇਂਡੂ ਖੇਤਰਾਂ ਦੇ ਵਿਕਾਸ ਲਈ ਵਿੱਤੀ ਸਾਲ 2022-23 ਵਿੱਚ 3,003 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਹੈ। ਪੰਚਾਇਤੀ ਜ਼ਮੀਨ ਨੂੰ ਨਜਾਇਜ਼ ਕਬਜ਼ਿਆਂ ਤੋਂ ਛੁਡਾਉਣ ਲਈ ਪਹਿਲਾਂ ਹੀ ਮੁਹਿੰਮ ਚਲਾਈ ਜਾ ਰਹੀ ਹੈ। ਤਾਜ਼ਾ ਰਿਕਾਰਡ ਅਨੁਸਾਰ, ਲਗਭਗ 6100 ਏਕੜ ਪੰਚਾਇਤ ਜਮੀਨ ਤੋਂ ਨਜਾਇਜ਼ ਕਬਜ਼ਿਆਂ ਨੂੰ ਹਟਾਇਆ ਗਿਆ ਸੀ, ਜਿਸ ਦੀ ਕੀਮਤ ਕਈ ਹਜ਼ਾਰ ਕਰੋੜ ਰੁਪਏ ਬਣਦੀ ਹੈ।

ਸਾਡੀ ਪੰਚਾਇਤੀ ਜ਼ਮੀਨ ਨੂੰ ਨਜਾਇਜ਼ ਕਬਜ਼ਿਆਂ ਵਿੱਚੋਂ ਛੁਡਾਉਣ ਦੀ ਮੁਹਿੰਮ ਹੈ, ਉਹ ਪਹਿਲਾਂ ਹੀ ਜਾਰੀ ਹੈ ਔਰ ਨਜਾਇਜ਼ ਕਬਜ਼ਾ ਵਿਰੋਧੀ ਮੁਹਿੰਮ ਨੂੰ ਭਰਵਾਂ ਹੁੰਗਾਰਾ ਮਿਲ ਰਿਹਾ ਹੈ ਔਰ ਬਿਨਾਂ ਕਿਸੇ ਇੰਟਰੱਪਸ਼ਨ ਦੇ ਪੰਜਾਬ ਦੇ ਜਿਨ੍ਹਾਂ ਲੋਕਾਂ ਨੇ ਜ਼ਮੀਨ ਦੱਬੀ ਹੈ, ਉਹ ਜ਼ਮੀਨ ਛੱਡ ਰਹੇ ਹਨ। ਸਾਡੇ ਮੰਤਰੀ ਸਰਕਾਰ ਕੁਲਦੀਪ ਸਿੰਘ ਧਾਲੀਵਾਲ ਜੀ ਬੈਠੇ ਹਨ, ਇਹ ਬੜਾ ਅੱਛਾ ਕੰਮ ਕਰ ਰਹੇ ਹਨ ਔਰ ਇਨ੍ਹਾਂ ਕੋਲ ਲੋਕ ਆਪ ਆ ਰਹੇ ਹਨ। ਇਹ ਮੈਨੂੰ ਦੱਸ ਰਹੇ ਸੀ ਕਿ ਲੋਕ ਆ ਕੇ ਦੱਸ ਰਹੇ ਹਨ ਕਿ ਸਾਡੇ ਇੱਥੇ ਜ਼ਮੀਨ ਦੱਬੀ ਗਈ ਹੈ। (ਥੰਪਿੰਗ)

ੳ. ਵਿੱਤੀ ਸਾਲ 2022-23 ਵਿੱਚ 361 ਕਰੋੜ ਰੁਪਏ ਦੀ ਅਨੁਮਾਨਿਤ ਲਾਗਤ ਨਾਲ 2217.35 ਕਿਲੋਮੀਟਰ ਲੰਬਾਈ ਵਾਲੀਆਂ ਲਿੰਕ ਸੜਕਾਂ ਦੀ ਮੁਰੰਮਤ ਲਈ ਇੱਕ ਵਿਸ਼ੇਸ਼ ਪ੍ਰੋਗਰਾਮ ਦੀ ਤਜਵੀਜ਼ ਹੈ। ਇਸ ਦੇ ਨਾਲ ਹੀ, ਚੱਲ ਰਹੇ ਪ੍ਰੋਜੈਕਟਾਂ ਦੇ ਤਹਿਤ, 757 ਕਰੋੜ ਰੁਪਏ ਦੇ ਅਨੁਮਾਨਿਤ ਖਰਚੇ ਨਾਲ ਬਕਾਇਆ 4800.66 ਕਿਲੋਮੀਟਰ ਲੰਬਾਈ ਦੀਆਂ ਸੜਕਾਂ ਤੇ ਨਵੀਂ ਉਸਾਰੀ/ਚੌੜਾਕਰਨ/ਵਿਸ਼ੇਸ਼ ਮੁਰੰਮਤ ਦੇ ਕੰਮਾਂ ਨੂੰ ਪੂਰਾ ਕਰਨ ਦੀ ਤਜਵੀਜ਼ ਹੈ।

ਅ. ਮਨਰੇਗਾ ਦੇ ਤਹਿਤ ਵਿੱਤੀ ਸਾਲ 2022-23 ਦੇ ਬਜਟ ਵਿੱਚ 600 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਹੈ।

ੲ. ਮੈਂ ਸ਼ਿਆਮਾ ਪ੍ਰਸਾਦ ਮੁਖਰਜੀ ਰੁਰਬਨ ਮਿਸ਼ਨ ਦੇ ਤਹਿਤ ਸਾਡੇ ਪੇਂਡੂ ਖੇਤਰਾਂ ਨੂੰ ਸਮਾਜਿਕ, ਆਰਥਿਕ ਅਤੇ ਭੌਤਿਕ ਤੌਰ 'ਤੇ ਟਿਕਾਊ ਬਣਾਉਣ ਲਈ ਸੱਤ ਜਿਲ੍ਹਿਆਂ ਵਿਚ ਅੱਠ ਕਲੱਸਟਰਾਂ ਨੂੰ ਵਿਚ ਸ਼ਾਮਲ 226 ਪਿੰਡਾਂ ਨੂੰ ਵਿਕਾਸ ਲਈ ਚੁਣਿਆ ਗਿਆ ਸੀ। ਮੈਂ ਇਸ ਸਕੀਮ ਲਈ ਵਿੱਤੀ ਸਾਲ 2022-23 ਵਿੱਚ 145 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ।

ਸ. ਹਰੇਕ ਪੰਜਾਬੀ ਦੇ ਆਪਣਾ ਘਰ ਬਣਾਉਣ ਦੇ ਸੁਪਨੇ ਨੂੰ ਸਾਕਾਰ ਕਰਨ ਲਈ, ਸਾਡੀ ਸਰਕਾਰ ਨੇ 17,117 ਘਰਾਂ ਦੀ ਉਸਾਰੀ ਨੂੰ ਪੂਰਾ ਕਰਨ ਲਈ ਸਹਾਇਤਾ ਪ੍ਰਦਾਨ ਕਰਨ ਦਾ ਸੰਕਲਪ ਲਿਆ ਹੈ, ਜਿਸ ਲਈ ਮੈਂ ਸਾਲ 2024 ਤੱਕ 'ਸਭ ਲਈ ਘਰ ਪ੍ਰੋਗਰਾਮ' ਦੇ ਤਹਿਤ ਵਿੱਤੀ ਸਾਲ 2022-23 ਲਈ 292 ਕਰੋੜ ਰੁਪਏ ਦੇ ਬਜਟ ਰਾਖਵੇਂਕਰਨ ਦੀ ਤਜਵੀਜ਼ ਹੈ। (ਥੰਪਿੰਗ)

ਹ. ਮੈਂ ਕੰਢੀ ਖੇਤਰ ਦੇ ਅਧੀਨ ਆਉਂਦੇ 28867 ਹੈਕਟੇਅਰ ਰਕਬਾ ਦੇ ਸੁਧਾਰ ਲਈ ਚੈੱਕ ਡੈਮ, ਵਾਇਰ ਕਰੇਟ ਸਟ੍ਰਕੱਚਰ, ਰਨ ਆਫ ਕੰਟਰੋਲ ਸਟਰਕਚਰ, ਪੱਥਰ ਦੀ ਚਿਣਾਈ ਵਾਲੀ ਕੰਧ, ਛੱਪੜਾਂ ਦਾ ਨਵੀਨੀਕਰਨ, ਪਰਕੋਲੇਸ਼ਨ ਟੈਂਕਾਂ, ਖੇਤਾਂ ਦੇ ਛੱਪੜਾਂ ਆਦਿ ਦੇ ਨਿਰਮਾਣ ਲਈ 20 ਕਰੋੜ ਰੁਪਏ ਦੇ ਬਜਟੀ ਉਪਬੰਧ ਦਾ ਪ੍ਰਸਤਾਵ ਰੱਖਦਾ ਹਾਂ।(ਥੰਪਿੰਗ)

ਕ. ਮੌਨਸੂਨ ਰੁੱਤ ਦੀ ਸ਼ੁਰੂਆਤ ਤੋਂ ਪਹਿਲਾਂ ਠੋਸ ਅਤੇ ਤਰਲ ਰਹਿੰਦ-ਖੂੰਹਦ ਦੇ ਢੁਕਵੇਂ ਨਿਪਟਾਰੇ ਅਤੇ ਪਿੰਡਾਂ ਦੇ ਛੱਪੜਾਂ ਦੀ ਸਫ਼ਾਈ ਦੇ ਮੰਤਵ ਲਈ ਵਿੱਤੀ ਸਾਲ 2022-23 ਲਈ 33 ਕਰੋੜ ਰੁਪਏ ਰਾਖਵੇਂ ਕੀਤੇ ਗਏ ਹਨ। (ਥੰਪਿੰਗ)

**ਜਲ ਸਰੋਤ**

120. ਇਹ ਇੱਕ ਹਕੀਕਤ ਹੈ ਕਿ ਪੰਜਾਬ ਵਿੱਚ ਢੁਕਵੀਂਆਂ ਸਿੰਚਾਈ ਸਹੂਲਤਾਂ ਤੋਂ ਬਿਨਾਂ ਖੇਤੀ ਦੀ ਸਫ਼ਲਤਾ ਸੰਭਵ ਨਹੀਂ ਸੀ। ਵਰਤਮਾਨ ਸਮੇਂ ਵਿੱਚ, ਸਤਹੀ ਪਾਣੀ ਦੀ ਸਿੰਚਾਈ ਦਾ ਵਿਸਥਾਰ ਕਰਨ ਅਤੇ ਧਰਤੀ ਹੇਠਲੇ ਪਾਣੀ ਦੀ ਸਿੰਚਾਈ ਦੇ ਨਾਲ ਮਿਲਾਉਣ ਨੂੰ ਮੁੜ ਸੁਰਜੀਤ ਕਰਨ ਦੀ ਲੋੜ ਹੈ। ਸਿੰਚਾਈ ਲਈ ਸਤਹੀ ਅਤੇ ਜ਼ਮੀਨੀ ਪਾਣੀ ਦਾ ਇਹ ਢੁਕਵਾਂ ਸੁਮੇਲ, ਸੇਮ ਅਤੇ ਪਾਣੀ ਦੀ ਕਮੀ, ਦੋਵਾਂ ਸਮੱਸਿਆਵਾਂ ਨੂੰ ਹੱਲ ਕਰਨ ਦੀ ਸਮਰੱਥਾ ਰੱਖਦਾ ਹੈ। ਮੈਂ, ਵਿੱਤੀ ਸਾਲ 2022-23 ਵਿੱਚ ਵੱਖ-ਵੱਖ ਜਲ ਸਰੋਤ ਪ੍ਰੋਜੈਕਟਾਂ ਨੂੰ ਸ਼ੁਰੂ ਕਰਨ ਲਈ 2,547 ਕਰੋੜ ਰੁਪਏ ਦੇ ਰਾਖਵੇਂਕਰਨ ਦਾ ਪ੍ਰਸਤਾਵ ਰੱਖਦਾ ਹਾਂ, ਜਿਨ੍ਹਾਂ ਵਿੱਚੋਂ ਕੁਝ ਹੇਠਾਂ ਦਿੱਤੇ ਗਏ ਹਨ:

ੳ. **ਸ਼ਾਹਪੁਰ ਕੰਢੀ ਡੈਮ ਪ੍ਰਾਜੈਕਟ:** ਰਾਵੀ ਦਰਿਆ 'ਤੇ ਮੁੱਖ ਡੈਮ ਦੀ ਉਸਾਰੀ ਦੇ ਬਾਕੀ ਰਹਿੰਦੇ ਕੰਮ ਲਈ ਵਿੱਤੀ ਸਾਲ 2022-23 ਵਿੱਚ 189 ਕਰੋੜ ਰੁਪਏ ਦਾ ਬਜਟ ਖਰਚਾ ਮੁਹੱਈਆ ਕਰਵਾਇਆ ਜਾ ਰਿਹਾ ਹੈ ਅਤੇ ਇਹ ਕਾਰਜ ਸਾਲ 2023-24 ਤੱਕ ਪੂਰਾ ਹੋਣ ਦੀ ਉਮੀਦ ਹੈ। ਇਹ ਪ੍ਰਾਜੈਕਟ ਮੁਕੰਮਲ ਹੋਣ 'ਤੇ 206 ਮੈਗਾਵਾਟ ਦੀ ਸਥਾਪਿਤ ਸਮਰੱਥਾ ਦੇ ਨਾਲ 1042 ਮਿਲੀਅਨ ਯੂਨਿਟ ਹਾਈਡ੍ਰੋ-ਬਿਜਲੀ ਪੈਦਾ ਕਰੇਗਾ ਅਤੇ 37,173 ਹੈਕਟੇਅਰ ਦੀ ਵਾਧੂ ਸਿੰਚਾਈ ਸਮਰੱਥਾ ਪੈਦਾ ਕਰਨ ਦੇ ਨਾਲ ਨਾਲ ਅੱਪਰ ਬਾਰੀ ਦੁਆਬ ਕੈਨਾਲ ਸਿਸਟਮ ਅਧੀਨ 1.18 ਲੱਖ ਹੈਕਟੇਅਰ ਦੀ ਵਿਸਤ੍ਰਿਤ ਸਿੰਚਾਈ ਹੋ ਸਕੇਗੀ।

ਅ. **ਰਾਜਸਥਾਨ ਫੀਡਰ ਅਤੇ ਸਰਹਿੰਦ ਫੀਡਰ ਦੀ ਰੀਲਾਈਨਿੰਗ:** ਵਿੱਤੀ ਸਾਲ 2022-23 ਵਿੱਚ ਉਨ੍ਹਾਂ ਕੰਮਾਂ ਦੇ ਅਮਲ ਲਈ 780 ਕਰੋੜ ਰੁਪਏ ਦਾ ਬਜਟ ਪ੍ਰਸਤਾਵਿਤ ਕੀਤਾ ਗਿਆ ਹੈ ਜਿਨ੍ਹਾਂ ਦੇ ਜੂਨ,

2024 ਤੱਕ ਮੁਕੰਮਲ ਹੋਣ ਦੀ ਉਮੀਦ ਹੈ। ਇਹ ਰਾਜਸਥਾਨ ਫੀਡਰ ਤੋਂ 752 ਕਿਊਸਿਕ ਅਤੇ ਸਰਹਿੰਦ ਫੀਡਰ ਤੋਂ 256 ਕਿਊਸਿਕ ਦੇ ਸੀਪੇਜ ਨੁਕਸਾਨ ਨੂੰ ਬਚਾਏਗਾ ਅਤੇ ਪੰਜਾਬ ਦੇ ਦੱਖਣ-ਪੱਛਮੀ ਜ਼ਿਲ੍ਹਿਆਂ ਵਿੱਚ ਸੇਮ ਦੀ ਰੋਕਥਾਮ ਵਿੱਚ ਵੀ ਮਦਦ ਕਰੇਗਾ।

ੲ. **ਕੋਟਲਾ ਬ੍ਰਾਂਚ ਭਾਗ-2 ਪ੍ਰਾਜੈਕਟ:** ਇਸ ਪ੍ਰੋਜੈਕਟ ਦੇ ਤਹਿਤ ਜਲ ਮਾਰਗਾਂ ਦੀ ਲਾਈਨਿੰਗ ਲਈ, ਇਸ ਬਜਟ ਵਿੱਚ 18 ਕਰੋੜ ਰੁਪਏ ਦੀ ਤਜਵੀਜ਼ ਰੱਖੀ ਗਈ ਹੈ। ਇਹ ਕੰਮ ਮਿਤੀ 31.03.2025 ਤੱਕ ਮੁਕੰਮਲ ਹੋਣ ਦੀ ਉਮੀਦ ਹੈ, ਜਿਸ ਨਾਲ ਜ਼ਿਲ੍ਹਾ ਬਠਿੰਡਾ, ਮਾਨਸਾ, ਸੰਗਰੂਰ ਅਤੇ ਬਰਨਾਲਾ ਦੀ 1.43 ਲੱਖ ਹੈਕਟੇਅਰ ਜ਼ਮੀਨ ਨੂੰ ਸਿੰਚਾਈ ਦੀਆਂ ਬਿਹਤਰ ਸਹੂਲਤਾਂ ਮਿਲਣਗੀਆਂ।

ਸ. **ਨਿਕਾਸੀ:** "ਨਦੀ ਪ੍ਰਬੰਧਨ ਗਤੀਵਿਧੀਆਂ ਅਤੇ ਸਰਹੱਦੀ ਖੇਤਰਾਂ ਨਾਲ ਸਬੰਧਿਤ ਕੰਮ" ਦੇ ਤਹਿਤ ਰਾਵੀ ਦਰਿਆ ਅਤੇ ਇਸ ਦੀਆਂ ਸਹਾਇਕ ਨਦੀਆਂ ਉਝ(Ujh) 'ਤੇ ਭਾਰਤ-ਪਾਕਿਸਤਾਨ ਸਰਹੱਦ 'ਤੇ ਹੜ੍ਹ ਸੁਰੱਖਿਆ ਦੇ ਕੰਮ ਕੀਤੇ ਜਾ ਰਹੇ ਹਨ, ਜਿਸ ਲਈ ਵਿੱਤੀ ਸਾਲ 2022-23 ਦੌਰਾਨ ਢੁਕਵੇਂ ਉਪਬੰਧ ਪ੍ਰਸਤਾਵਿਤ ਕੀਤੇ ਗਏ ਹਨ।

**ਜਲ ਸਪਲਾਈ ਅਤੇ ਸੈਨੀਟੇਸ਼ਨ**

121. ਰਾਜ ਸਰਕਾਰ ਸੂਬੇ ਦੇ ਸਾਰੇ ਪਰਿਵਾਰਾਂ ਨੂੰ ਪਾਈਪਾਂ ਰਾਹੀਂ ਮੁਹੱਈਆ ਕਰਨ ਵਾਲੇ ਨੈੱਟਵਰਕ ਅਤੇ ਸੈਨੀਟੇਸ਼ਨ ਸਹੂਲਤਾਂ ਰਾਹੀਂ ਪੀਣ ਵਾਲਾ ਸਾਫ਼ ਪਾਣੀ ਮੁਹੱਈਆ ਕਰਵਾਉਣ ਲਈ ਵਚਨਬੱਧ ਹੈ। ਇਸ ਵਿੱਤੀ ਸਾਲ ਵਿੱਚ 2,374 ਕਰੋੜ ਰੁਪਏ ਦੇ ਰਾਖਵੇਂਕਰਨ ਦਾ ਪ੍ਰਸਤਾਵ ਹੈ ਜੋ ਕਿ ਵਿੱਤੀ ਸਾਲ 2021-22 (ਸੋਧੇ ਅਨੁਮਾਨ) ਨਾਲੋਂ 48.94% ਵੱਧ ਹੈ। ਕੁੱਲ ਮਿਲਾ ਕੇ 12009 ਪਿੰਡਾਂ ਵਿਚੋਂ 98% ਪਿੰਡਾਂ ਨੂੰ 100% ਕਾਰਜਸ਼ੀਲ ਘਰੇਲੂ ਟੂਟੀ ਕੁਨੈਕਸ਼ਨ (ਐਫ.ਐਚ.ਟੀ.ਸੀ.) ਕਵਰੇਜ ਵਾਲੇ 'ਹਰ ਘਰ ਜਲ' ਪਿੰਡ ਘੋਸ਼ਿਤ ਕੀਤਾ ਗਿਆ ਹੈ।(ਥੰਪਿੰਗ)

ੳ. **ਆਰਸੈਨਿਕ-ਕਮ-ਆਇਰਨ ਰਿਮੂਵਲ ਪਲਾਂਟ:** ਵਿੱਤੀ ਸਾਲ 2022-23 ਦੌਰਾਨ ਆਰਸੈਨਿਕ ਪ੍ਰਭਾਵਿਤ ਬਸਤੀਆਂ ਵਿੱਚ ਲੰਬੇ ਸਮੇਂ ਦੇ ਨਿਘਾਰ ਦੇ ਉਪਾਵਾਂ ਨੂੰ ਯਕੀਨੀ ਬਣਾਉਣ ਲਈ, 400 ਕਰੋੜ ਰੁਪਏ ਦੀ ਲਾਗਤ ਨਾਲ ਆਈ.ਆਈ.ਟੀ. ਮਦਰਾਸ ਦੁਆਰਾ 72 ਆਰਸੈਨਿਕ ਪ੍ਰਭਾਵਿਤ ਬਸਤੀਆਂ ਵਿੱਚ, ਵਿਕਸਤ ਨੈਨੋ ਸਮੱਗਰੀ ਦੀ ਵਰਤੋਂ ਕਰਦੇ ਹੋਏ ਸਮਾਈ ਤਕਨਾਲੋਜੀ 'ਤੇ ਆਧਾਰਿਤ 51 ਆਰਸੈਨਿਕ-ਕਮ-ਆਇਰਨ ਰਿਮੂਵਲ ਪਲਾਂਟ ਸ਼ੁਰੂ ਕੀਤੇ ਜਾਣਗੇ ਅਤੇ ਇਸ ਸਕੀਮ ਅਧੀਨ ਆਉਂਦੀਆਂ ਬਾਕੀ 62 ਬਸਤੀਆਂ ਦਾ ਕੰਮ ਪੂਰਾ ਕੀਤਾ ਜਾਵੇਗਾ।

ਅ. **ਸਮੁਦਾਇਕ ਜਲ ਸ਼ੁੱਧੀਕਰਨ ਪਲਾਂਟ:** ਆਰਸੈਨਿਕ ਪ੍ਰਭਾਵਿਤ ਬਸਤੀਆਂ ਵਿੱਚ ਕਮਿਊਨਿਟੀ ਵਾਟਰ ਪਿਊਰੀਫਿਕੇਸ਼ਨ ਪਲਾਂਟ (ਸੀ.ਡਬਲਿਯੂ.ਪੀ.ਪੀ.) ਅਤੇ ਵਿਕੇਂਦਰੀਕ੍ਰਿਤ ਘਰੇਲੂ ਸ਼ੁੱਧੀਕਰਨ ਦੇ ਨਾਲ

ਨਾਲ ਫਲੋਰਾਈਡ ਪ੍ਰਭਾਵਿਤ ਬਸਤੀਆਂ ਵਿੱਚ ਫਲੋਰਾਈਡ ਹਟਾਉਣ ਦੇ ਸਥਾਪਨਾ ਕਾਰਜਾਂ ਲਈ 51 ਕਰੋੜ ਰੁਪਏ ਦੀ ਲਾਗਤ ਦਾ ਪ੍ਰਸਤਾਵ ਰੱਖਿਆ ਜਾ ਰਿਹਾ ਹੈ।

ੲ. **ਮੌਜੂਦਾ ਬੁਨਿਆਦੀ ਢਾਂਚੇ ਦੀ ਸਾਂਭ ਸੰਭਾਲ:** ਜਲ ਸਪਲਾਈ ਸਕੀਮਾਂ ਦੇ ਬੁਨਿਆਦੀ ਢਾਂਚੇ ਦੀ ਮੁਰੰਮਤ ਅਤੇ ਰੱਖ-ਰਖਾਅ 'ਤੇ ਵਿਸ਼ੇਸ਼ ਜ਼ੋਰ ਦਿੱਤਾ ਜਾ ਰਿਹਾ ਹੈ, ਜਿਸ ਲਈ 18 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਹੈ ਅਤੇ ਸਾਹਿਬਜ਼ਾਦਾ ਅਜੀਤ ਸਿੰਘ (ਐਸ.ਏ.ਐਸ) ਨਗਰ ਵਿਖੇ 10 ਕਰੋੜ ਰੁਪਏ ਦੀ ਲਾਗਤ ਨਾਲ ਜਲ ਭਵਨ ਦੀ ਉਸਾਰੀ ਵੀ ਮੌਜੂਦਾ ਵਿੱਤੀ ਸਾਲ ਦੌਰਾਨ ਕੀਤੇ ਜਾਣ ਦੀ ਤਜਵੀਜ਼ ਹੈ।

**ਸੜਕਾਂ ਅਤੇ ਪੁਲ**

122. "ਜਨਤਾ ਬਜਟ" ਸਰਵੇਖਣ ਦੌਰਾਨ ਬਠਿੰਡਾ ਦੇ ਦੌਰੇ ਦੌਰਾਨ, ਜਨਤਾ ਨਗਰ ਅਤੇ ਮੁਲਤਾਨੀਆ ਰੋਡ 'ਤੇ ਪੁਲ ਦੀ ਮਾੜੀ ਹਾਲਤ ਮੇਰੇ ਧਿਆਨ ਵਿੱਚ ਲਿਆਂਦੀ ਗਈ ਸੀ। ਮੈਂ ਵਿੱਤੀ ਸਾਲ 2022-23 ਵਿੱਚ ਇਨ੍ਹਾਂ ਪੁਲਾਂ ਦੇ ਨਿਰਮਾਣ ਲਈ ਲੋੜੀਂਦੇ ਫੰਡਾਂ ਦਾ ਉਪਬੰਧ ਕਰਨ ਦਾ ਪ੍ਰਸਤਾਵ ਰੱਖਦਾ ਹਾਂ।

123. ਸਰਕਾਰ ਨੇ ਕੰਢੀ ਖੇਤਰ, ਜੋ ਚੰਡੀਗੜ੍ਹ ਤੋਂ ਪਠਾਨਕੋਟ ਤੱਕ ਫੈਲਿਆ ਹੋਇਆ ਹੈ, ਨੂੰ ਵਿਕਸਤ ਕਰਨ ਦੀ ਤਜਵੀਜ਼ ਰੱਖੀ ਹੈ। ਸ਼ਿਵਾਲਿਕ ਪਹਾੜੀਆਂ ਦੇ ਨਾਲ-ਨਾਲ ਚੰਡੀਗੜ੍ਹ ਤੋਂ ਪਠਾਨਕੋਟ ਤੱਕ ਇੱਕ ਹਾਈਵੇਅ ਤਿਆਰ ਕਰਨ ਦੀ ਤਜਵੀਜ਼ ਹੈ, ਜੋ ਕਿ ਇਸ ਨੀਮ ਪਹਾੜੀ ਕੰਢੀ ਖੇਤਰ ਲਈ ਨਵੇਂ ਮੌਕੇ ਸਿਰਜੇਗੀ ਅਤੇ ਜਿਸ ਸਬੰਧੀ ਸਰਕਾਰ ਨੈਸ਼ਨਲ ਹਾਈਵੇਅ ਅਥਾਰਟੀ ਆਫ਼ ਇੰਡੀਆ (ਐਨਐਚਏਆਈ) ਅਤੇ ਭਾਰਤ ਸਰਕਾਰ ਕੋਲ ਇਹ ਮਾਮਲਾ ਉਠਾਏਗੀ।(ਥੰਪਿੰਗ)

124. ਸਾਡੀ ਸਰਕਾਰ ਨਵੀਆਂ ਸੁਰੱਖਿਅਤ ਅਤੇ ਟਿਕਾਊ ਸੜਕਾਂ ਅਤੇ ਪੁਲਾਂ ਦਾ ਵਿਸ਼ਵ ਪੱਧਰੀ ਬੁਨਿਆਦੀ ਢਾਂਚਾ ਪ੍ਰਦਾਨ ਕਰੇਗੀ ਅਤੇ ਮੌਜੂਦਾ ਸੜਕਾਂ ਅਤੇ ਪੁਲਾਂ ਦੀ ਸੰਭਾਲ ਵੀ ਕਰੇਗੀ। ਇਸ ਖੇਤਰ ਵਿੱਚ ਫਜ਼ੂਲ ਖਰਚਿਆਂ ਨੂੰ ਰੋਕਣ, ਮਾਰਕੀਟ ਅਸਫਲਤਾ ਨੂੰ ਖਤਮ ਕਰਨ ਅਤੇ ਪਾਰਦਰਸ਼ਤਾ ਅਤੇ ਜਵਾਬਦੇਹੀ ਨੂੰ ਯਕੀਨੀ ਬਣਾਉਣ ਦੇ ਯਤਨ ਪਹਿਲਾਂ ਹੀ ਜਾਰੀ ਹਨ। ਵਿੱਤੀ ਸਾਲ 2022-23 ਵਿੱਚ ਮੌਜੂਦਾ ਸੜਕਾਂ, ਪੁਲਾਂ ਅਤੇ ਇਮਾਰਤਾਂ ਦੇ ਨਵੇਂ ਨਿਰਮਾਣ ਅਤੇ ਰੱਖ-ਰਖਾਅ ਲਈ 2,102 ਕਰੋੜ ਰੁਪਏ ਦੀ ਵੰਡ ਦੀ ਤਜਵੀਜ਼ ਹੈ।(ਥੰਪਿੰਗ)

**ਆਵਾਜਾਈ**

125. ਪੰਜਾਬ ਵਿੱਚ ਟ੍ਰਾਂਸਪੋਰਟ ਖੇਤਰ ਤਾਕਤਵਰ ਸਿਆਸਤਦਾਨਾਂ ਦੁਆਰਾ ਕਾਇਮ ਕੀਤੇ ਦਬਦਬੇ ਕਾਰਨ ਰਾਜ ਦੇ ਮਾਲੀਆ ਨੁਕਸਾਨ ਅਤੇ ਅਯੋਗ ਅਤੇ ਕਮਜ਼ੋਰ ਰਾਜ ਟਰਾਂਸਪੋਰਟ ਕਾਰਪੋਰੇਸ਼ਨਾਂ ਦੇ ਕਾਰਨ ਬਦਨਾਮ ਰਿਹਾ ਹੈ। ਮੇਰੀ ਸਰਕਾਰ ਰਾਜ ਵਿੱਚ ਅਖੌਤੀ ਟਰਾਂਸਪੋਰਟ ਮਾਫੀਆ ਨੂੰ ਖਤਮ ਕਰਨ ਦੇ ਨਾਲ-ਨਾਲ ਆਮ ਲੋਕਾਂ ਨੂੰ ਸੁਰੱਖਿਅਤ ਅਤੇ ਕਿਫਾਇਤੀ ਜਨਤਕ ਆਵਾਜਾਈ ਦੀਆਂ ਸਹੂਲਤਾਂ ਪ੍ਰਦਾਨ ਕਰਨ ਦਾ

ਵਾਅਦਾ ਕਰਦੀ ਹੈ। ਅਸੀਂ ਇਸ ਖੇਤਰ ਵਿੱਚ ਗੁਣਵੱਤਾ ਅਤੇ ਬਰਾਬਰਤਾ ਲਿਆਉਣ ਲਈ ਕੰਮ ਕਰਾਂਗੇ ਅਤੇ ਸਵਾਰੀਆਂ ਨੂੰ ਆਰਾਮ ਅਤੇ ਵਾਤਾਵਰਣ ਨੂੰ ਪ੍ਰਦੂਸ਼ਣ ਤੋਂ ਰਾਹਤ ਦਿਵਾਉਣ ਲਈ ਇਲੈਕਟ੍ਰਿਕ ਵਾਹਨਾਂ, ਸੀਐੱਨਜੀ ਸੰਚਾਲਿਤ ਵਾਹਨਾਂ ਵਰਗੀਆਂ ਨਵੀਆਂ ਤਕਨੀਕਾਂ ਨੂੰ ਉਤਸ਼ਾਹਿਤ ਕਰਾਂਗੇ। ਇਸ ਤੋਂ ਇਲਾਵਾ, ਵਿੱਤੀ ਸਾਲ 2022-23 ਦੌਰਾਨ ਪਨਬਸ ਅਤੇ ਪੀਆਰਟੀਸੀ ਦੇ 45 ਨਵੇਂ ਬੱਸ ਅੱਡਿਆਂ ਦੀ ਉਸਾਰੀ ਅਤੇ 61 ਬੱਸ ਅੱਡਿਆਂ ਦਾ ਨਵੀਨੀਕਰਨ ਸ਼ੁਰੂ ਕੀਤਾ ਜਾਵੇਗਾ।(ਥੰਪਿੰਗ) ਇਸ ਤੋਂ ਬਿਨਾ ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਨੇ, ਸਾਡੇ ਕੌਮੀ ਕਨਵੀਨਰ ਸ਼੍ਰੀ ਅਰਵਿੰਦ ਕੇਜਰੀਵਾਲ, ਦਿੱਲੀ ਦੇ ਮੁੱਖ ਮੰਤਰੀ ਸਾਹਿਬ ਨੇ ਇੱਕ ਵਾਲਵੋ ਬੱਸ ਦੀ ਸੇਵਾ ਪੰਜਾਬ ਦੇ ਵੱਖ ਵੱਖ ਸ਼ਹਿਰਾਂ ਤੋਂ ਦਿੱਲੀ ਦੇ ਏਅਰਪੋਰਟ ਤੱਕ ਸ਼ੁਰੂ ਕੀਤੀ ਹੈ। ਸਰ, ਇਸ ਦੇ ਨਾਲ ਵੱਡੇ ਵੱਡੇ ਪਰਿਵਾਰਾਂ ਦੇ ਟਰਾਂਸਪੋਰਟ ਮਾਫੀਏ ਵੀ ਖਤਮ ਹੋਣਗੇ ਔਰ ਪੰਜਾਬ ਦਾ ਮਾਲੀਆ ਟਰਾਂਸਪੋਰਟ ਦੇ ਖੇਤਰ ਵਿੱਚ ਬਹੁਤ ਤੇਜ਼ੀ ਨਾਲ ਅੱਗੇ ਵਧੇਗਾ। (ਥੰਪਿੰਗ)

**ਸਥਾਨਕ ਸਰਕਾਰ**

126. ਅਧਿਐਨ ਦਰਸਾਉਂਦੇ ਹਨ ਕਿ ਭਾਰਤ ਦੀ ਸ਼ਹਿਰੀ ਆਬਾਦੀ 2050 ਤੱਕ ਦੁੱਗਣੀ ਹੋ ਜਾਵੇਗੀ ਅਤੇ ਭਾਰਤ ਦੇ ਬਾਕੀ ਰਾਜਾਂ ਦੇ ਮੁਕਾਬਲੇ ਪੰਜਾਬ ਦਾ ਸ਼ਹਿਰੀਕਰਨ ਸਭ ਤੋਂ ਤੇਜ਼ੀ ਨਾਲ ਹੋਣ ਦੀ ਉਮੀਦ ਹੈ। ਇਹ ਸਰਕਾਰ ਪੰਜਾਬ ਦੇ ਸ਼ਹਿਰੀ ਤਬਕੇ ਦੀਆਂ ਵਧਦੀਆਂ ਉਮੀਦਾਂ ਤੋਂ ਜਾਣੂ ਹੈ ਅਤੇ ਇਸ ਲਈ ਸਰਕਾਰ ਸ਼ਹਿਰਾਂ/ਕਸਬਿਆਂ ਦੇ ਆਰਥਿਕ ਅਤੇ ਵਿਕਾਸਮੁਖੀ ਢਾਂਚੇ 'ਤੇ ਧਿਆਨ ਕੇਂਦਰਿਤ ਕਰੇਗੀ। ਅਸੀਂ ਆਪਣੇ ਸ਼ਹਿਰਾਂ ਨੂੰ ਆਰਥਿਕ ਵਿਕਾਸ ਅਤੇ ਸੱਭਿਆਚਾਰਕ ਤਬਦੀਲੀ ਦੇ ਟਿਕਾਊ ਢਾਂਚਾ ਬਣਾਉਣ ਦੀ ਇੱਛਾ ਰੱਖਦੇ ਹਾਂ, ਅਰਥਾਤ ਇਹ ਆਧੁਨਿਕ ਪੰਜਾਬ ਦੇ ਪ੍ਰੇਰਨਾ ਸਰੋਤ ਅਤੇ ਪਹਿਰੇਦਾਰ ਹੋਣਗੇ। ਇਸ ਲਈ ਵਿੱਤੀ ਸਾਲ 2022-23 ਲਈ 6,336 ਕਰੋੜ ਰੁਪਏ ਦਾ ਉਪਬੰਧ ਕੀਤਾ ਜਾ ਰਿਹਾ ਹੈ, ਜੋ ਪਿਛਲੇ ਸਾਲ ਨਾਲੋਂ 21% ਦਾ ਬਹੁਤ ਵੱਡਾ ਵਾਧਾ ਹੈ। ਇਸ ਸਰਕਾਰ ਦਾ ਇਹ ਵੀ ਉਦੇਸ਼ ਹੈ ਕਿ ਸ਼ਹਿਰੀ ਸਥਾਨਕ ਸੰਸਥਾਵਾਂ ਨੂੰ ਮਜ਼ਬੂਤ ਬਣਾਇਆ ਜਾਵੇ ਅਤੇ ਉਨ੍ਹਾਂ ਨੂੰ ਆਪਣੀ ਕਾਰਜਸ਼ੈਲੀ ਵਿੱਚ ਆਤਮ-ਨਿਰਭਰ ਅਤੇ ਪੇਸ਼ੇਵਰ ਬਣਾਇਆ ਜਾਵੇ।

ੳ. **ਸਮਾਰਟ ਸਿਟੀ ਮਿਸ਼ਨ:** ਲੁਧਿਆਣਾ, ਅੰਮ੍ਰਿਤਸਰ, ਜਲੰਧਰ ਅਤੇ ਪਵਿੱਤਰ ਸ਼ਹਿਰ ਸੁਲਤਾਨਪੁਰ ਲੋਧੀ ਨੂੰ ਵੀ ਸਮਾਰਟ ਸਿਟੀ ਵਜੋਂ ਵਿਕਸਤ ਕੀਤਾ ਜਾ ਰਿਹਾ ਹੈ ਅਤੇ ਇਸ ਕਾਰਜ ਲਈ 1,131 ਕਰੋੜ ਰੁਪਏ ਦੇ ਫੰਡ ਦੀ ਤਜਵੀਜ਼ ਹੈ।

ਅ. **ਅਟਲ ਮਿਸ਼ਨ ਫਾਰ ਰੀਜ਼ੁਵੇਨੇਸ਼ਨ ਐਂਡ ਅਰਬਨ ਟਰਾਂਸਫਾਰਮੇਸ਼ਨ (ਅਮਰੁਤ):** ਅਮਰੁਤ ਮਿਸ਼ਨ ਤਹਿਤ ਪੰਜਾਬ ਦੇ 16 ਕਸਬਿਆਂ ਲਈ 2,785 ਕਰੋੜ ਰੁਪਏ ਦੇ ਪ੍ਰੋਜੈਕਟ ਚਲਾਏ ਜਾ ਰਹੇ ਹਨ। ਇਸ ਸਾਲ ਜਲੰਧਰ ਅਤੇ ਪਟਿਆਲਾ ਲਈ 24 x 7 ਸਰਫੇਸ ਵਾਟਰ ਸਪਲਾਈ; ਲੁਧਿਆਣਾ ਦੇ ਬੁੱਢੇ ਨਾਲੇ ਦਾ

ਨਵੀਨੀਕਰਨ; ਪਟਿਆਲਾ ਦੀ ਵੱਡੀ ਨਦੀ ਅਤੇ ਛੋਟੀ ਨਦੀ ਦਾ ਪੁਨਰ-ਨਿਰਮਾਣ; ਇਸ ਤੋਂ ਇਲਾਵਾ ਵਿਸ਼ਵ ਬੈਂਕ ਦੀ ਵਿੱਤੀ ਸਹਾਇਤਾ ਨਾਲ ਅੰਮ੍ਰਿਤਸਰ ਅਤੇ ਲੁਧਿਆਣਾ ਵਿੱਚ ਨਹਿਰ ਅਧਾਰਤ ਜਲ ਸਪਲਾਈ ਸਕੀਮਾਂ ਸਮੇਤ ਵੱਡੇ ਪ੍ਰੋਜੈਕਟਾਂ ਨੂੰ ਸ਼ੁਰੂ ਕਰਨ ਲਈ 1,100 ਕਰੋੜ ਰੁਪਏ ਦਾ ਉਪਬੰਧ ਕਰਨ ਦੀ ਤਜਵੀਜ਼ ਕੀਤੀ ਜਾ ਰਹੀ ਹੈ ।(ਥੰਪਿੰਗ)

ੲ. **ਸਵੱਛ ਭਾਰਤ ਮਿਸ਼ਨ-ਸ਼ਹਿਰੀ:** ਮੈਂ ਇਸ ਮਿਸ਼ਨ ਅਧੀਨ ਠੋਸ ਰਹਿੰਦ-ਖੂੰਹਦ ਪ੍ਰਬੰਧ; ਬਾਗਬਾਨੀ ਰਹਿੰਦ-ਖੂੰਹਦ ਪ੍ਰਬੰਧਨ ਅਤੇ ਜੀਵਾ ਅੰਮ੍ਰਿਤ/ਬੈਕਟੀਰੀਅਲ ਕਲਚਰ ਤੋਂ ਖਾਦ ਬਣਾਉਣ ਦੀ ਪ੍ਰਕਿਰਿਆ ਨੂੰ ਤੇਜ਼ ਕਰਨ ਆਦਿ ਗਤੀਵਿਧੀਆਂ ਕਰਨ ਲਈ 180 ਕਰੋੜ ਰੁਪਏ ਦੇ ਬਜਟੀ ਉਪਬੰਧ ਦੀ ਤਜਵੀਜ਼ ਕਰਦਾ ਹਾਂ।

**ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ**

127. ਅਤਿ ਸ਼ਹਿਰੀਕਰਨ ਦੇ ਇਸ ਦੌਰ ਵਿੱਚ ਵਿਕਾਸ ਲਈ ਸ਼ਹਿਰੀ ਯੋਜਨਾਬੰਦੀ ਇਕ ਮੁੱਖ ਲੋੜ ਹੈ। ਗੈਰ-ਯੋਜਨਾਬੱਧ ਸ਼ਹਿਰੀ ਵਿਕਾਸ ਇੱਕ ਸਮੱਸਿਆ ਬਣ ਜਾਂਦਾ ਹੈ ਜੋ ਸ਼ਹਿਰੀ ਸਮੂਹਾਂ ਨੂੰ ਅਵਿਵਸਥਿਤ ਸਥਾਨਾਂ ਵਿੱਚ ਤਬਦੀਲ ਕਰ ਦਿੰਦਾ ਹੈ। ਯੋਜਨਾਬੱਧ ਸ਼ਹਿਰੀ ਵਿਕਾਸ ਦੀ ਦਿਸ਼ਾ ਵਿੱਚ ਅੱਗੇ ਵਧਦੇ ਹੋਏ, ਇਹ ਦੱਸਣਾ ਖੁਸ਼ੀ ਦੀ ਗੱਲ ਹੈ ਕਿ 79 ਕਸਬਿਆਂ ਨੂੰ ਕਵਰ ਕਰਨ ਵਾਲੇ 44 ਮਾਸਟਰ ਪਲਾਨ ਅਧਿਸੂਚਿਤ ਕੀਤੇ ਜਾ ਚੁੱਕੇ ਹਨ ਅਤੇ ਇਸ ਸਮੇਂ 70 ਹੋਰ ਮਾਸਟਰ ਪਲਾਨ ਤਿਆਰ ਕੀਤੇ ਜਾ ਰਹੇ ਹਨ। ਇਹ ਸਰਕਾਰ ਸ਼ਹਿਰੀ ਆਵਾਜਾਈ ਯੋਜਨਾਵਾਂ 'ਤੇ ਕੰਮ ਕਰੇਗੀ, ਜਿਸ ਨਾਲ ਸ਼ਹਿਰੀ ਆਵਾਜਾਈ ਨੂੰ ਤਰਜੀਹੀ ਖੇਤਰ ਬਣਾਇਆ ਜਾਵੇਗਾ।

128. ਸਾਡੀ ਸਰਕਾਰ ਦਾ ਮੰਨਣਾ ਹੈ ਕਿ ਮੌਜੂਦਾ ਆਰਥਿਕ ਸਥਿਤੀ ਦੇ ਬਾਵਜੂਦ ਮੁੱਢਲੇ ਸਿਵਲ ਬੁਨਿਆਦੀ ਢਾਂਚੇ ਤੱਕ ਪਹੁੰਚ ਪੰਜਾਬ ਦਾ ਅਧਿਕਾਰ ਹੈ। ਇਸ ਲਈ ਸਾਡੇ ਸ਼ਹਿਰਾਂ ਵਿਚ ਸਮਾਨਤਾ ਅਤੇ ਸਮਾਂਵੇਸ਼ ਨੂੰ ਉਤਸ਼ਾਹਿਤ ਕਰਨ ਦੇ ਨਜ਼ਰੀਏ ਨਾਲ ਅਸੀਂ ਪੜਾਵਾਂ ਵਿਚ 25,000 ਈ.ਡਬਲਿਊ.ਐਸ ਮਕਾਨਾਂ ਦਾ ਨਿਰਮਾਣ ਕਰਨ ਦਾ ਪ੍ਰਣ ਕੀਤਾ ਹੈ।(ਥੰਪਿੰਗ)

129. ਇਸ ਖੇਤਰ ਵਿੱਚ ਹਿੱਸੇਦਾਰਾਂ ਦੀ ਸੌਖ ਲਈ ਈ-ਗਵਰਨੈਂਸ ਪਹਿਲਕਦਮੀਆਂ ਲਿਆਂਦੀਆਂ ਜਾ ਰਹੀਆਂ ਹਨ; ਆਈ.ਟੀ ਪਹਿਲਕਦਮੀਆਂ ਜਿਵੇਂ ਕਿ ਆੱਨਲਾਈਨ ਬਿਲਡਿੰਗ ਪਲਾਨ ਪ੍ਰਵਾਨਗੀ ਪ੍ਰਣਾਲੀ, ਜਾਇਦਾਦਾਂ ਦੀ ਜੀ.ਆਈ.ਐੱਸ ਮੈਪਿੰਗ, ਜਾਇਦਾਦ ਦੇ ਰਿਕਾਰਡਾਂ ਦੀ ਸਕੈਨਿੰਗ ਚੱਲ ਰਹੀ ਹੈ, ਜੋ ਇਸ ਖੇਤਰ ਵਿੱਚ ਪਾਰਦਰਸ਼ਤਾ ਅਤੇ ਜਵਾਬਦੇਹੀ ਲਿਆਏਗੀ।

**ਮਾਲੀਆ ਵਾਧਾ**

ਮਾਣਯੋਗ ਸਪੀਕਰ ਸਾਹਿਬ,

130. ਅੱਜ ਅਸੀਂ ਇੱਕ ਬਦਲਾਅ ਦੇ ਮੁਕਾਮ 'ਤੇ ਖੜੇ ਹਾਂ, ਜਿੱਥੇ ਵਿੱਤੀ ਸੂਝ-ਬੂਝ ਵਾਧੂ ਮਾਲੀਆ ਪੈਦਾ ਕਰਨ ਦੀ ਮੰਗ ਕਰਦੀ ਹੈ, ਖਾਸ ਤੌਰ 'ਤੇ ਜਦੋਂ ਜੀ.ਐੱਸ.ਟੀ ਮੁਆਵਜ਼ਾ 30 ਜੂਨ ਨੂੰ ਖਤਮ ਹੋ ਜਾਵੇਗਾ; ਸਾਡੇ ਪੂੰਜੀ ਖਰਚਿਆਂ ਨੂੰ ਵਧਾਉਣ ਦੇ ਨਾਲ-ਨਾਲ ਸਾਨੂੰ ਮਾਲੀ ਖਰਚਿਆਂ ਨੂੰ ਘਟਾਉਣਾ ਪਵੇਗਾ ਅਤੇ ਅਜਿਹੀਆਂ ਨੀਤੀਆਂ ਨੂੰ ਲਾਗੂ ਕਰਨ ਦੀ ਮੰਗ ਕਰਦਾ ਹੈ, ਜਿਨ੍ਹਾਂ ਦੇ ਨਤੀਜੇ ਵਜੋਂ ਨਿਰੰਤਰ ਜੀਡੀਪੀ ਵਾਧਾ ਹੁੰਦਾ ਹੈ, ਜਿਸ ਨਾਲ ਰਾਜ ਦਾ ਸਮੁੱਚਾ ਵਿਕਾਸ ਹੁੰਦਾ ਹੈ।

131. ਇਸ ਅਧਾਰ ਨੂੰ ਧਿਆਨ ਵਿੱਚ ਰੱਖਦੇ ਹੋਏ, ਮੈਂ ਇਸ ਸਾਲ ਤਰਜੀਹੀ ਖੇਤਰਾਂ ਵਿੱਚ ਖਰਚੇ ਦੇ ਟੀਚਿਆਂ ਨੂੰ ਪ੍ਰਾਪਤ ਕਰਨ ਲਈ ਮਾਲੀਆ ਰੋਡਮੈਪ ਨਾਲ ਸ਼ੁਰੂਆਤ ਕਰਾਂਗਾ। ਪਿਛਲੇ ਬਜਟਾਂ ਨਾਲੋਂ ਇਹ ਇੱਕ ਸਵਾਗਤਯੋਗ ਉਪਰਾਲਾ ਹੈ, ਕਿਉਂਜੋ ਪਿਛਲੀਆਂ ਸਰਕਾਰਾਂ ਨੇ ਅਸਲ ਫੰਡਾਂ ਨਾਲ ਸਮਰਥਨ ਕੀਤੇ ਬਿਨਾਂ, ਸਿਰਫ ਯੋਜਨਾਵਾਂ ਅਤੇ ਸਿਧਾਂਤਕ ਬਜਟ ਉਪਬੰਧਾਂ ਦੇ ਐਲਾਨ 'ਤੇ ਧਿਆਨ ਕੇਂਦਰਿਤ ਕੀਤਾ ਸੀ। ਮੈਂ ਇਹ ਦੱਸਣਾ ਚਾਹਾਂਗਾ ਕਿ ਅਸੀਂ ਪਹਿਲਾਂ ਹੀ ਮਾਲੀਆ ਵਧਾਉਣ ਦੇ ਉਪਾਅ ਸ਼ੁਰੂ ਕਰ ਦਿੱਤੇ ਹਨ। ਮੈਂ ਉਮੀਦ ਕਰਦਾ ਹਾਂ ਕਿ ਸਾਲ 2022-23 ਵਿੱਚ ਸਾਡੀਆਂ ਮਾਲੀਆ ਪ੍ਰਾਪਤੀਆਂ ਸੋਧੇ ਅਨੁਮਾਨ ਸਾਲ 2021-22 ਦੇ ਮੁਕਾਬਲੇ 17.08% ਵਧਣਗੀਆਂ, ਜਿਸ ਨਾਲ ਰਾਜ ਦੇ ਖਜ਼ਾਨੇ ਵਿੱਚ 95,378 ਕਰੋੜ ਰੁਪਏ ਦਾ ਯੋਗਦਾਨ ਪਵੇਗਾ ਅਤੇ ਇਹ ਵਾਧਾ ਪੰਜਾਬ ਦੇ ਲੋਕਾਂ ਤੇ ਬਿਨਾਂ ਕੋਈ ਨਵਾਂ ਟੈਕਸ ਲਗਾਏ ਕੀਤਾ ਜਾਵੇਗਾ। **(ਥੰਪਿੰਗ)**

132. ਨਵੀਂ ਆਬਕਾਰੀ ਨੀਤੀ ਇੱਕ "ਵੱਡੇ ਪਰਿਵਰਤਨ" ਦੀ ਨੀਤੀ ਹੋਵੇਗੀ, ਜੋ ਇਸ ਖੇਤਰ ਵਿੱਚ ਸਾਲਾਂ ਦੌਰਾਨ ਵਿਕਸਤ ਹੋਈ ਇਜਾਰੇਦਾਰੀ/ਅਲਪ-ਅਧਿਕਾਰਾਂ ਨੂੰ ਤੋੜ ਦੇਵੇਗੀ। ਅਸੀਂ ਆਪਣੇ ਆਬਕਾਰੀ ਮਾਲੀਏ ਨੂੰ 9,648 ਕਰੋੜ ਰੁਪਏ ਤੱਕ ਵਧਾਉਣ ਦੀ ਉਮੀਦ ਕਰ ਰਹੇ ਹਾਂ, ਜੋ ਕਿ ਸਾਲ 2021-22 ਤੋਂ 56% ਦਾ ਵੱਡਾ ਵਾਧਾ ਹੋਵੇਗਾ। (ਥੰਪਿੰਗ) ਜੀ.ਐਸ.ਟੀ. ਵਸੂਲੀ ਵਿੱਚ ਕਮੀਆਂ ਨੂੰ ਦੂਰ ਕਰਨ ਦੀਆਂ ਕੋਸ਼ਿਸ਼ਾਂ ਪਹਿਲਾਂ ਹੀ ਜਾਰੀ ਹਨ, ਮੈਂ ਸਾਲ 2022-23 ਦੇ ਜੀ.ਐਸ.ਟੀ. ਵਸੂਲੀ ਵਿੱਚ 27% ਦੀ ਉਛਾਲ ਦੀ ਉਮੀਦ ਕਰਦਾ ਹਾਂ, ਜੋ ਸਾਲ 2021-22 ਦੇ ਸੋਧੇ ਅਨੁਮਾਨ ਨਾਲੋਂ ਰਾਜ ਦੇ ਹਿੱਸੇ ਵਿਚ ਲਗਭਗ 4,350 ਕਰੋੜ ਰੁਪਏ ਹੋਰ ਜੋੜੇਗਾ।(ਥੰਪਿੰਗ)

133. ਸਾਡੀ ਸਰਕਾਰ ਗੈਰ-ਟੈਕਸ ਮਾਲੀਆ ਖੇਤਰ ਦੇ ਵਾਧੇ ਨੂੰ ਦੁਹਰਾਉਣ ਲਈ ਦ੍ਰਿੜ ਹੈ। ਨਵੀਆਂ ਨੀਤੀਆਂ ਦੀ ਬਦੌਲਤ ਮਾਈਨਿੰਗ ਸਮੇਤ ਵੱਖ-ਵੱਖ ਖੇਤਰਾਂ ਤੋਂ ਰਾਜ ਦੇ ਗੈਰ-ਟੈਕਸ ਮਾਲੀਏ ਦੇ ਰੂਪ ਵਿੱਚ ਪਿਛਲੇ ਵਿੱਤੀ ਸਾਲ ਦੇ ਮੁਕਾਬਲੇ 636 ਕਰੋੜ ਰੁਪਏ ਨਾਲ 11% ਵਾਧਾ ਹੋਣ ਦੀ ਉਮੀਦ ਹੈ।(ਥੰਪਿੰਗ)

134. ਇਸ ਤੋਂ ਇਲਾਵਾ, ਕੇਂਦਰੀ ਟੈਕਸਾਂ ਅਤੇ ਕੇਂਦਰ ਤੋਂ ਗ੍ਰਾਂਟ-ਇਨ-ਏਡ ਦਾ ਹਿੱਸਾ ਕ੍ਰਮਵਾਰ 14,757 ਕਰੋੜ ਰੁਪਏ ਅਤੇ 28,731 ਕਰੋੜ ਰੁਪਏ ਦਾ ਅਨੁਮਾਨ ਹੈ।

ਮਾਣਯੋਗ ਸਪੀਕਰ ਸਾਹਿਬ,

135. ਸਹੀ ਇਰਾਦਿਆਂ ਵਿੱਚ ਚੁਣੌਤੀਆਂ ਨੂੰ ਮੌਕਿਆਂ ਵਿੱਚ ਬਦਲਣ ਦੀ ਤਾਕਤ ਹੁੰਦੀ ਹੈ। ਆਪਣੀ ਪਾਰਟੀ ਦੇ ਹਰ ਮੈਂਬਰ ਦੀ ਤਰਫੋਂ, ਮੈਂ ਇਹ ਦਾਅਵਾ ਕਰਦਾ ਹਾਂ ਕਿ ਸਾਡੇ ਇਰਾਦੇ ਪਾਕ ਅਤੇ ਪਵਿੱਤਰ ਹਨ। ਇਸ ਬਜਟ ਵਿੱਚ ਮਜ਼ਦੂਰਾਂ, ਕਿਸਾਨਾਂ, ਨੌਜਵਾਨਾਂ, ਛੋਟੇ ਕਾਰੋਬਾਰੀਆਂ, ਸਾਬਕਾ ਫੌਜੀਆਂ ਅਤੇ ਉਦਯੋਗਪਤੀਆਂ, ਵਾਂਝੇ ਅਤੇ ਲਾਭ ਵਿਹੂਣੇ ਲੋਕਾਂ, ਔਰਤਾਂ ਅਤੇ ਬੱਚਿਆਂ, ਸ਼ਹਿਰੀ ਅਤੇ ਪੇਂਡੂ ਖੇਤਰਾਂ ਸਮੇਤ ਸਮਾਜ ਦੇ ਸਾਰੇ ਵਰਗਾਂ ਨੂੰ ਸ਼ਾਮਲ ਕੀਤਾ ਗਿਆ ਹੈ। ਅਸੀਂ ਆਪਣੇ ਪੂਰਵਜਾਂ ਅਤੇ ਆਜ਼ਾਦੀ ਘੁਲਾਟੀਆਂ ਦੇ ਸੁਪਨਿਆਂ ਦੇ ਨਾਲ ਮੇਲ ਖਾਂਦਾ ਆਪਣੇ ਸੁਪਨਿਆਂ ਦਾ ਪੰਜਾਬ ਸਿਰਜਣ ਲਈ ਦਿਨ ਰਾਤ ਮਿਹਨਤ ਕਰਾਂਗੇ। ਅਗਲੇ ਰਾਹ ਮੁਸ਼ਕਲ ਜ਼ਰੂਰ ਹੋਣਗੇ ਪਰ ਸਾਡੇ ਇਰਾਦੇ ਹੋਰ ਵੀ ਬੁਲੰਦ ਹਨ। (ਥੰਪਿੰਗ) ਕਿਉਂਕਿ ਉੱਚੀਆਂ ਅਤੇ ਵਿਸ਼ਾਲ ਇਮਾਰਤਾਂ ਕੇਵਲ ਮਜ਼ਬੂਤ ਨੀਹਾਂ 'ਤੇ ਹੀ ਟਿਕ ਸਕਦੀਆਂ ਹਨ। ਇਹ ਬਜਟ, ਜੋ ਮੈਂ ਅੱਜ ਪੇਸ਼ ਕੀਤਾ ਹੈ ਸਾਡੇ ਪੰਜਾਬੀ ਸਮਾਜ ਅਤੇ ਆਰਥਿਕਤਾ ਦੀਆਂ ਬੁਨਿਆਦੀ ਨੀਹਾਂ 'ਤੇ ਕੇਂਦਰਿਤ ਹੈ।

136. ਮੈਂ ਪੰਜਾਬ ਦੇ ਮਾਣਯੋਗ ਮੁੱਖ ਮੰਤਰੀ, ਸਰਦਾਰ ਭਗਵੰਤ ਸਿੰਘ ਮਾਨ ਜੀ ਦਾ ਸ਼ੁਕਰਗੁਜ਼ਾਰ ਹਾਂ ਅਤੇ ਉਨ੍ਹਾਂ ਦੀ ਦ੍ਰਿੜ ਹਮਾਇਤ ਅਤੇ ਰਹਿਨੁਮਾਈ ਲਈ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਇਸ ਤੋਂ ਇਲਾਵਾ, ਮੈਂ ਇਸ ਸਦਨ ਦੇ ਸਾਰੇ ਮੈਂਬਰਾਂ ਦਾ ਧੰਨਵਾਦ ਕਰਨਾ ਚਾਹਾਂਗਾ ਅਤੇ ਇਸ ਅਸੈਂਬਲੀ ਵਿੱਚ ਪੰਜਾਬ ਦੀ ਬਿਹਤਰੀ ਲਈ ਚਿੰਤਨਸ਼ੀਲ ਵਿਚਾਰ-ਵਟਾਂਦਰੇ ਅਤੇ ਉਸਾਰੂ ਚਰਚਾ ਦੀ ਉਮੀਦ ਕਰਦਾ ਹਾਂ।

137. ਅੰਤ ਵਿੱਚ, ਮੈਂ ਵਿੱਤ ਅਤੇ ਯੋਜਨਾ ਵਿਭਾਗ ਵਿੱਚ ਕੰਮ ਕਰ ਰਹੇ ਅਧਿਕਾਰੀਆਂ ਅਤੇ ਕਰਮਚਾਰੀਆਂ ਦੀ ਪ੍ਰਸ਼ੰਸਾ ਕਰਦਾ ਹਾਂ, ਜਿਨ੍ਹਾਂ ਨੇ ਇਸ ਗੁੰਝਲਦਾਰ ਕੰਮ ਨੂੰ ਉੱਚ ਦਰਜ਼ੇ ਦੀ ਨਿਪੁੰਨਤਾ ਅਤੇ ਸ਼ੁੱਧਤਾ ਨਾਲ ਪੂਰਾ ਕਰਨ ਲਈ ਤਨਦੇਹੀ ਨਾਲ ਕੰਮ ਕੀਤਾ ਹੈ। ਅਸੀਂ ਸਰਕਾਰ ਦੀ ਤਰਫ਼ੋਂ, ਪ੍ਰਿੰਸੀਪਲ ਅਕਾਊਂਟੈਂਟ ਜਨਰਲ, ਪੰਜਾਬ ਦੇ ਦਫ਼ਤਰ ਦੇ ਰਿਣੀ ਹਾਂ, ਜਿਨ੍ਹਾਂ ਨੇ ਆਪਣੇ ਨਿਯਮਤ ਮਸ਼ਵਰਿਆਂ ਨਾਲ ਸਾਡੇ ਸਿਸਟਮ ਨੂੰ ਸੁਧਾਰਨ ਵਿੱਚ ਮਦਦ ਕੀਤੀ ਹੈ।(ਥੰਪਿੰਗ)

138. ਇਸ ਨਾਲ, ਮੈਂ ਇਸ ਅਜ਼ੀਮ ਸਦਨ ਵਿਚ ਵਿੱਤੀ ਸਾਲ 2022-23 ਲਈ ਬਜਟ ਦੀ ਪ੍ਰਵਾਨਗੀ ਲਈ ਤਜਵੀਜ਼ ਪੇਸ਼ ਕਰਦਾ ਹਾਂ ਅਤੇ ਮੈਂ ਆਪਣੀ ਤਕਰੀਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੀਆਂ ਪਵਿੱਤਰ ਪੰਕਤੀਆਂ ਨਾਲ ਸਮਾਪਤ ਕਰਨਾ ਚਾਹੁੰਦਾ ਹਾਂ, ਜਿਨ੍ਹਾਂ ਨੇ ਮੈਨੂੰ ਹਮੇਸ਼ਾ ਰਾਹ ਦਿਖਾਇਆ ਹੈ ਅਤੇ ਇਸ ਸਰਕਾਰ ਦਾ ਵਿਚ ਮਾਰਗਦਰਸ਼ਨ ਕਰਦੀਆਂ ਰਹਿਣਗੀਆਂ।

**ਦੇਹ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ ॥**
**ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰਿ ਅਪੁਨੀ ਜੀਤ ਕਰੋਂ ॥**

(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਜੈ ਹਿੰਦ**

**ਮਾਨਯੋਗ ਸਪੀਕਰ** : ਹੁਣ ਸਦਨ ਮੰਗਲਵਾਰ ਮਿਤੀ 28 ਜੂਨ, 2022 ਦੇ 10.00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੁੰਦਾ ਹੈ।

(*1.09 ਵਜੇ ਬਾਅਦ ਦੁਪਹਿਰ) (*ਇਸ ਉਪਰੰਤ ਸਦਨ ਮੰਗਲਵਾਰ ਮਿਤੀ 28 ਜੂਨ, 2022 ਦੇ 10.00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੋ ਗਿਆ।)